# ਸਾਡਾ ਸਾਹਿਤ

(1973)



ਸੰਪਾਦਕ

ਅਮਰੀਕ ਸਿੰਘ

ਲਲਿਤਕਲਾ, ਸੰਸਕ੍ਰਿਤਿ ਤੇ ਸਾਹਿਤ ਅਕਾਦਮੀ,
ਜੰਮੂ।

Sada Sahit : An anthology of Punjabi literature produced in J & K State during 1973, edited by Shri Amrik Singh.


ਪ੍ਰਕਾਸ਼ਕ : ਸਕੱਤਰ, ਲਲਿਤਕਲਾ, ਸੰਸਕ੍ਰਿਤਿ ਤੇ ਸਾਹਿਤ ਅਕਾਦਮੀ,
ਨਹਿਰ ਰੋਡ, ਜੰਮੂ. PIN-180001.

ਛਾਪਕ : ਗੁਰਮਤਿ ਪ੍ਰਿੰਟਿੰਗ ਪ੍ਰੈਸ, ਡਿਗਿਆਨਾ ਆਸ਼ਰਮ,
ਜੰਮੂ-੩. PIN-180003.

ਸਾਲ : 1974-75

ਮੁੱਲ :

# ਵੇ ਰ ਵਾ

**•ਸੋਚਾਂ**



**•ਬਾਤਾਂ**

————

# ਆਪਣੀ ਗੱਲ

ਸਾਡਾ ਸਾਹਿਤ ਦਾ ਇਹ ਛੇਵਾਂ ਅੰਕ ਹੈ ਜਦ ਕਿ ਚਾਰ ਅੰਕ ਪ੍ਰਕਾਸ਼ਤ ਨਹੀਂ ਕੀਤੇ ਗਏ। ਜਦ ਮੈਂ ਇਸ ਅੰਕ ਲਈ ਸਾਮਿਗਰੀ ਇਕੱਤਰ ਕਰਨੀ ਸ਼ੁਰੂ ਕੀਤੀ ਤਾਂ ਮੈਨੂੰ ੧੯੬੫ ਦਾ ਉਹ ਸਮਾਂ ਯਾਦ ਆ ਗਿਆ ਜਦੋਂ ਇਸ ਸਿਲਸਿਲੇ ਦਾ ਪਹਿਲਾ ਅੰਕ ਪ੍ਰਕਾਸ਼ਤ ਹੋਣਾ ਸੀ। ਸਾਡੇ ਲੇਖਕ ਲੇਖ ਤੇ ਕਹਾਣੀ ਲਿਖਣ ਨੂੰ ਸੰਕੋਚ ਕਰਦੇ ਸਨ। ਕੇਵਲ ਇਕ ਪ੍ਰਕਾਸ਼ਤ ਕਹਾਣੀ ਪ੍ਰਾਪਤ ਹੋ ਸਕੀ ਸੀ। ਇਸ ਵੇਲੇ ਸਾਡੇ ਕਾਫ਼ੀ ਕਹਾਣੀਕਾਰ, ਨਿਬੰਧਕਾਰ ਤੇ ਕਵੀ ਪੰਜਾਬ ਤੇ ਦਿਲੀ ਦਿਆਂ ਪ੍ਰਕਾਸ਼ਨਾਂ ਵਿਚ ਵੀ ਛੱਪ ਰਹੇ ਹਨ।

ਇਸ ਵਿਚ ਕੋਈ ਸ਼ਕ ਨਹੀਂ ਰਿਆਸਤ ਵਿਚ ਪੰਜਾਬੀ ਭਾਸ਼ਾ ਦੇ ਵਿਕਾਸ ਤੇ ਸਾਹਿਤ ਬਾਰੇ ਕਾਫ਼ੀ ਕੁਝ ਲਿਖਿਆ ਜਾ ਚੁਕਾ ਹੈ ਤੇ ਲਿਖਿਆ ਜਾ ਰਿਹਾ ਹੈ ਪਰ ਪੰਜਾਬ ਵਿਚ ਕੁਝ ਆਲੋਚਕ ਸਾਡੀ ਇਸ ਵਖਰੀ ਹੋਂਦ ਨੂੰ ਚੰਗਾ ਨਹੀਂ ਸਨ ਸਮਝਦੇ ਪਰ ਹੁਣ ਸਾਨੂੰ ਉਧਰੋਂ ਵੀ ਹੁੰਗਾਰੇ ਪ੍ਰਾਪਤ ਹੋ ਰਹੇ ਹਨ। ਡਾ: ਮੁਹਿੰਦਰਪਾਲ ਕੋਹਲੀ ਨੇ ਇਕ ਰਿਆਸਤੀ ਲੇਖਕ ਦੀ ਪੁਸਤਕ ਨੂੰ ਪੜਚੋਲਦਿਆਂ ਪ੍ਰਸਿਧ ਅਗਰੇਜ਼ੀ ਆਲੋਚਕ ਮੈਥੀਉ ਆਰਨਲਡ ਤੇ ਇਕ ਹੋਰ ਅੰਗਰੇਜ਼ੀ ਵਿਦਵਾਨ ਏ. ਸੀ. ਵਾਰਡ ਵਿਚਕਾਰ ਅਮਰੀਕਨ ਸਾਹਿਤ ਬਾਰੇ ਵਾਦ ਵਿਵਾਦ ਦਾ ਹਵਾਲਾ ਦੇ ਕੇ ਰਿਆਸਤ ਵਿਚ ਪੰਜਾਬੀ ਸਾਹਿਤ ਦੇ ਵਿਅਕਤਿਤਵ ਬਾਰੇ ਆਪਣੇ ਵਿਚਾਰ ਪ੍ਰਗਟਾਏ ਹਨ। ਅਸੀਂ ਉਹਨਾਂ ਦੇ ਸਾਡੇ ਮੁਆਮਲਿਆਂ ਵਿਚ ਦਿਲਚਸਪੀ ਰਖਣ ਲਈ ਰਿਣੀ ਹਾਂ।

ਇਸ ਅੰਕ ਵਿਚ ਅਸੀਂ ਕੁਝ ਸਿਰ-ਕਢ ਪੰਜਾਬੀ ਲੇਖਕਾਂ ਦੀਆਂ ਕਹਾਣੀਆਂ ਤੇ ਕਵਿਤਾਵਾਂ ਸ਼ਾਮਲ ਨਹੀਂ ਕਰ ਸਕੇ ਜਿਸ ਦਾ ਕਾਰਨ ਉਹਨਾਂ ਕੋਲ ਇਸ ਪਾਸੇ ਵਲ ਧਿਆਨ ਦੇਣ ਲਈ ਘਟ ਸਮਾਂ ਹੈ। ਆਸ ਹੈ ਉਹ ਭਵਿਖ ਵਿਚ ਸਾਨੂੰ ਆਪਣਾ ਪਰਾ ਮਿਲਵਰਤਨ ਦੇਣਗੇ।

ਮਹਿੰਗਾਈ ਦੇ ਇਸ ਯੁਗ ਵਿਚ ਤੁਹਾਨੂੰ ਇਹ ਅੰਕ ਵੀ ਕੁਝ ਸੁਕੜੂ ਜਿਹਾ ਦਿਸੇਗਾ। ਕਾਗਜ਼ ਦੀ ਕੰਮੀ ਕਾਰਨ ਇਹ ਬਾਹਰੋਂ ਭਾਵੇਂ ਲਿੱਸਾ ਲਭੇ, ਅੰਦਰੋਂ ਕਾਫੀ ਸਖਤ-ਜਾਨ ਹੈ ਭਾਵ ਮਸਾਲਾ ਇਸ ਵਿਚ ਪੂਰਾ ਹੈ।

ਅਸੀਂ ਆਪਣੇ ਪ੍ਰਕਾਸ਼ਨਾਂ ਬਾਰੇ 'ਸ਼ੀਰਾਜ਼ਾ' ਵਿਚ ਦਸਦੇ ਰਹਿੰਦੇ ਹਾਂ। ਅਗਲੇ ਤੇ ਅਗਲੇਰੇ ਸਾਲਾਂ ਵਿਚ ਪੰਜਾਬੀ ਕਹਾਣੀਆਂ ਦਾ ਇਕ ਸੰਗ੍ਰਹਿ, ਮੀਆਂ ਮੁਹੰਮਦ ਬਖਸ਼ ਬਾਰੇ ਇਕ ਪੁਸਤਕ, ਰਿਆਸਤ ਵਿਚ ਪੰਜਾਬੀ ਸਾਹਿਤ ਦਾ ਇਤਿਹਾਸ ਤੇ ਗੋਜਰੀ ਲੋਕ ਗੀਤ ਆਦਿ ਪੁਸਤਕਾਂ ਪ੍ਰਕਾਸ਼ਤ ਕਰਨ ਦੀ ਵਿਉਂਤ ਹੈ।

—ਅਮਰੀਕ ਸਿੰਘ

————

# ਸੋਚਾਂ

- ਕੰਵਲ ਕਸ਼ਮੀਰੀ
- ਸੇਵਾ ਸਿੰਘ
- ਪ੍ਰੇਮ ਸਿੰਘ
- ਸੁਰਜੀਤ ਮੁਹਿੰਦਰ ਸਿੰਘ
- ਗੁਰਚਰਨ ਸਿੰਘ ਰੈਨਾ

# ਪੰਜਾਬੀ ਕਵਿਤਾ ਦੀਆਂ ਚਾਰ ਸਦੀਆਂ —ਇਕ ਅਧਿਅਨ

(ਜੰਮੂ-ਕਸ਼ਮੀਰ)

ਕੰਵਲ ਕਸ਼ਮੀਰੀ

ਇਕ ਪੰਜਾਬ (ਭਾਰਤੀ ਪੰਜਾਬ) ਅੱਜ ਸਮਿਟ ਕੇ ਰਹਿ ਗਿਆ ਹੈ ਅਤੇ ਇਕ ਪੰਜਾਬ–ਸਭਿਆਚਾਰਕ ਪੰਜਾਬ, ਇਕ ਵਿਸ਼ਾਲ ਅਤੇ ਅਸਲੀ ਪੰਜਾਬ, ਬਹੁਤ ਸਾਰਿਆਂ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਰਾਜਾਂ ਵਿਚ ਵੰਡਿਆ ਗਿਆ ਹੈ ਤੇ ਇੰਞ ਹੀ ਇਸ ਵਿਸ਼ਾਲ ਅਭਾਗੇ ਸਭਿਆਚਾਰਕ ਪੰਜਾਬ ਦਾ ਇਕ ਭਾਗ ਜੰਮੂ ਕਸ਼ਮੀਰ ਵਿਚ ਪੂਰਵ ਇਤਿਹਾਸਕ ਸਮਿਆਂ ਤੋਂ ਅਲਗ ਥਲਗ ਰਿਹਾ ਹੈ। ਭਾਵੇਂ ਇਤਿਹਾਸ ਵਿਚ ਕਦੀ ਵੀ ਇਹ ਸਭਿਆਚਾਰਕ ਪੰਜਾਬ ਇਕ ਇਕਾਈ ਦੇ ਤੌਰ ਤੇ ਨਹੀਂ ਰਿਹਾ ਹੈ ਪਰੰਤੂ ਫਿਰ ਵੀ ਇਨ੍ਹਾਂ ਟੋਟਿਆਂ ਵਿਚੋਂ ਵੰਡੇ ਹੋਏ ਟੁਕੜਿਆਂ ਨੇ, ਹਜ਼ਾਰਾਂ ਵਰ੍ਹਿਆਂ ਤੋਂ ਇਕ ਸਭਿਆਚਾਰ ਨੂੰ ਸਾਂਭਿਆ ਤੇ ਵਿਕਸਿਤ ਕੀਤਾ ਹੈ।

ਵਿਚਾਰ ਅਧੀਨ ਇਲਾਕੇ ਨੂੰ ਪੰਜਾਬ ਦੇ ਬਾਹਰਲੇ ਘੇਰੇ ਵਾਲੇ ਇਲਾਕੇ ਵਿਚ ਸਮਝਿਆ ਜਾਂਦਾ ਹੈ ਤੇ ਇਸੇ ਪਹਾੜੀ ਇਲਾਕੇ ਵਿਚ ਪੁਰਾਣੇ ਪੰਜਾਬ ਦੀ ਨੁਹਾਰ ਅੱਜ ਵੀ ਲੱਭੀ ਜਾ ਸਕਦੀ ਹੈ, ਸਿਰਫ ਨੀਝ ਨਾਲ ਉਸ ਪੁਰਾਣੇ ਸਮਿਆਂ ਦੇ ਪੰਜਾਬ ਦੇ ਨਕਸ਼ ਨੈਣ ਪਛਾਨਣ ਲਈ ਤੀਜੀ ਅੱਖ ਚਾਹੀਦੀ ਹੈ।

'ਪੰਜਾਬ ਦੇ ਜੰਮੇ ਨੂੰ ਨਿਤ ਮੁਹਿੰਮਾਂ' ਅਖਾਣ ਪੰਜਾਬੀਆਂ ਨੇ ਆਪਣੇ ਲਹੂ ਅਤੇ ਮਿਝ ਨਾਲ ਹਜ਼ਾਰਾਂ ਸਾਲਾਂ ਦੀ ਘਾਲਣਾਂ ਮਗਰੋਂ ਘੜਿਆ ਹੈ ਤੇ ਇਸ ਨਿਤ ਦੀਆਂ ਮੁਹਿੰਮਾਂ ਨੇ ਪੰਜਾਬੀ ਗਭਰੂ ਨੂੰ ਵੈਰੀਆਂ ਨਾਲ ਸੀਨਾਸਪਰ ਕਰੀ ਰਖਿਆ ਹੈ ਜਿਸ ਕਾਰਨ ਪੰਜਾਬੀਆਂ ਆਪਣੇ ਸਭਿਆਚਾਰਕ ਵਿਰਸੇ ਨੂੰ ਸੰਭਾਲਣ

ਲਈ ਕਦੀ ਸ਼ਾਂਤੀ ਪੂਰਨ ਵਿਹਲ ਨਹੀਂ ਪਾਈ। ਪੰਜਾਬ ਨੂੰ ਜਦ ਵੀ ਕਦੀ ਸ਼ਾਂਤੀ ਦੇ ਕੁਝ ਵਰੇ ਮਿਲੇ ਤਾਂ ਉਹ ਸਾਰੇ ਭਾਰਤੀ ਉਪ-ਮਹਾਂਦੀਪ ਤੇ ਭਾਰੂ ਹੁੰਦਾ ਰਿਹਾ ਹੈ ਤੇ ਹਰ ਪਖੋਂ ਅੱਗੇ ਵਧ ਜਾਂਦਾ ਰਿਹਾ ਹੈ। ਪੰਜਾਬ ਹਮੇਸ਼ਾਂ ਬਾਕੀ ਭਾਰਤ ਨਾਲੋਂ ਅਗਾਂਹ ਵਧੂ ਰਿਹਾ ਹੈ। ਪੰਜਾਬ ਦੇ ਆਸੇ ਪਾਸੇ ਪਹਾੜਾਂ ਵਿਚ ਬਹੁਤ ਪੁਰਾਣਾ ਪੰਜਾਬ ਸਦੀਆਂ ਦੇ ਨਕਸ਼ ਨੈਣ ਸਾਂਭੀ ਲੁਕਿਆ ਪਿਆ ਹੈ ਜਿਸ ਪਾਸੇ ਹਾਲੀ ਤਕ ਬਹੁਤ ਖੋਜੀਆਂ ਧਿਆਨ ਨਹੀਂ ਦਿਤਾ ਪਰੰਤੂ ਹੁਣ ਇਹ ਲੁਕਿਆ ਖ਼ਜ਼ਾਨਾ ਅਸਲੀ ਪੰਜਾਬ ਦੀ ਨੁਹਾਰ ਲਭਨ ਵਿਚ ਸਹਾਈ ਹੋ ਰਿਹਾ ਹੈ।

ਜੰਮੂ ਕਸ਼ਮੀਰ ਬਹੁਤ ਸਮਿਆਂ ਤੋਂ ਕਈਆਂ ਬੋਲੀਆਂ ਦਾ ਸੰਗਮ ਰਿਹਾ ਹੈ ਤੇ ਇਥੇ ਆਦਿ ਕਾਲ ਤੋਂ ਹੀ ਕਿਤਨੀਆਂ ਹੀ ਭਾਸ਼ਾਵਾਂ ਵਿਚ ਸ਼ਾਹਕਾਰ, ਸਾਹਿਤਕ ਰਚਨਾਵਾਂ ਰਚੀਆਂ ਜਾਂਦੀਆਂ ਰਹੀਆਂ ਹਨ। ਕਸ਼ਮੀਰ ਨੇ ਸੰਸਕ੍ਰਿਤ, ਪਾਲੀ, ਤੇ ਫਾਰਸੀ ਦੇ ਵਿਦਵਾਨ ਪੈਦਾ ਕੀਤੇ। ਦੇਵਨਾਗਰੀ, ਸ਼ਾਰਦਾ, ਗੁਰਮੁਖੀ, ਫਾਰਸੀ ਟਾਕਰੀ ਤੇ ਰੋਮਨ ਲਿਪੀਆਂ ਨੂੰ ਸਵੈਪੂਨਤਾ ਨਾਲ ਅਪਣਾਇਆ ਅਤੇ ਵਰਤਿਆ ਉਥੇ ਅਜੋਕੀਆਂ ਭਾਰਤੀ ਭਾਸ਼ਾਵਾਂ ਉਰਦੂ, ਹਿੰਦੀ, ਪੰਜਾਬੀ,ਕਸ਼ਮੀਰੀ,ਤੇ ਅੰਗ੍ਰੇਜ਼ੀ ਦਾ ਸਾਹਿਤ ਵੀ ਪੈਦਾ ਕੀਤਾ। ਗੌਰਵ ਦੀ ਗੱਲ ਹੈ ਕਿ ਇਨਾਂ ਭਾਸ਼ਾਵਾਂ ਵਿਚ ਉਚ ਕੋਟੀ ਦੇ ਵਿਦਵਾਨ ਵੀ ਇਸ ਪ੍ਰਦੇਸ਼ ਨੇ ਪੈਦਾ ਕੀਤੇ।

ਰਿਗਵੇਦ, ਪੰਚ ਤੰਤਰ, ਵੱਡਕਹਾ, ਰਾਜ ਤਰੰਗਨੀ ਤੇ ਅਨੇਕ ਸ਼ਾਹਕਾਰ ਇਸੇ ਪੰਜਾਬ ਨੇ ਪੈਦਾ ਕੀਤੇ ਤੇ ਨਾਗਅਰਜਨ ਤੇ ਕੁਲਹਨ ਜਿਹੇ ਵਿਦਵਾਨ ਵੀ ਇਸੇ ਇਲਾਕੇ ਦੇ ਹੋਏ ਹਨ।

ਜੰਮੂ ਕਸ਼ਮੀਰ ਦਾ ਪੰਜਾਬੀ ਭਾਗ ਕਿਉਂਕਿ ਸਦੀਆਂ ਤੋਂ ਪੰਜਾਬ ਨਾਲੋਂ ਰਾਜਸੀ ਮੰਤਵਾਂ ਲਈ ਅੱਡ ਰਿਹਾ ਹੈ ਇਸ ਕਾਰਨ ਇਸ ਵਿਚ ਸਮੂਹ ਪੰਜਾਬ ਦੀ ਭਾਵਨਾ ਵਾਲੀ ਇਕਗਰਤਾ ਉਤਪੰਨ ਨਹੀਂ ਹੋ ਸਕੀ ਹੈ, ਜਿਵੇਂ ਕਿ ਬਾਕੀ ਪ੍ਰਾਂਤਾਂ ਜਿਵੇਂ ਬੰਗਾਲ, ਤਾਮਲਨਾਡੂ ਆਦਿ ਵਿਚ ਹੋਈ ਹੈ। ਭਾਵੇਂ ਇਸ ਇਲਾਕੇ ਨੂੰ ਸਮੂਹ ਪੰਜਾਬ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ ਪਰੰਤੂ ਇਸ ਰਾਜ ਦੀ ਇਕਾਈ ਅੱਡ ਹੋਣ ਕਾਰਨ ਹਾਲ ਦੀ ਘੜੀ ਇਥੋਂ ਦੇ ਪੰਜਾਬੀ ਸਭਿਆਚਾਰ ਅਤੇ ਸਾਹਿਤਕ ਪ੍ਰਾਪਤੀਆਂ ਦੇ ਪਿਛੋਕੜ ਤੇ ਜ਼ਰੂਰ ਹੀ ਨਿਖੇੜਵੀਂ ਝਾਤ ਮਾਰਨੀ ਪੈਂਦੀ ਹੈ।

ਅੱਜ ਤਕ ਦੀ ਪ੍ਰਾਪਤ ਜਾਣਕਾਰੀ ਤੋਂ ਪਤਾ ਲਗਦਾ ਹੈ ਕਿ ਰਿਆਸਤ ਵਿਚ ਸਭ ਤੋਂ ਪਹਿਲਾਂ ਪੰਜਾਬੀ ਕਵੀ ਭਾਈ ਸੁਥਰਾ ਸ਼ਾਹ ਹੋਇਆ ਹੈ। ਭਾਈ ਸੁਥਰਾ ਸ਼ਾਹ ਸਾਲ ੧੬੧੫ ਈ: ਵਿਚ ਬਾਰਾਮੂਲਾ ਕਸ਼ਮੀਰ ਵਿਚ ਜੰਮਿਆ ਸੀ ਤੇ ਆਪਣੀ ਜਵਾਨੀ ਤਕ ਭਾਈ ਕਟੂ ਸ਼ਾਹ, ਵਾਸੀ ਸ਼ਾਹ ਜੀ ਮਰਗ ਕੋਲ ਪਰਵਾਨ ਚੜਿਆ ਸੀ। ਮਗਰੋਂ ਉਸਦੇ ਚਾਰ ਚੇਲੇ ਕਸ਼ਮੀਰ ਦੀ ਧਰਤੀ ਤੇ ਉਸਦੀ ਸੰਪਰਦਾਇ ਦਾ ਪ੍ਰਚਾਰ ਕਰਦੇ ਰਹੇ ਹਨ।

ਆਬੀ. ਸ਼ੇਰੇਬਰੀਆਕੋਵ ਅਨੁਸਾਰ ਸੁਥਰਾ ਪੰਜਾਬੀ ਦਾ ਪਹਿਲਾਂ ਵਿਅੰਗਾ-ਤਮਕ ਕਵੀ ਹੋਇਆ ਹੈ। ਤੇ ਵਿਅੰਗ ਪਹਿਲੀ ਵਾਰ ਸੁਥਰੇ ਨਾਲ ਲਿਖਤੀ ਪੰਜਾਬੀ ਵਿਚ ਦਾਖਲ ਹੋਇਆ। ਵਿਅੰਗਕਾਰ ਜਲਣ ਵੀ ਸੁਥਰੇ ਦਾ ਸਮਕਾਲੀ ਹੀ ਸੀ ਪ੍ਰੰਤੂ ਇਹ ਜਬਰਦਸਤ ਸ਼ਕਤੀਕਾਲੀ ਸ਼ੈਲੀ ਕਿਉਂ ਅਲੋਪ ਹੋ ਗਈ ਇਸ ਦੇ ਜ਼ਰੂਰ ਕੁਝ ਇਤਿਹਾਸਕ ਕਾਰਨ ਹਨ ਜਿਨ੍ਹਾਂ ਨੂੰ ਲਭਣਾ ਜ਼ਰੂਰੀ ਹੈ।

ਸੁਥਰੇ ਦਾ ਸਮਾਂ ਮੁਗਲਈ ਕਾਲ ਜਾਂ ਨਾਨਕ ਕਾਲ ਦੇ ਦੂਜੇ ਅੱਧ ਦਾ ਸੀ। ਇਹ ਸਮਾਂ ਭਾਰਤੀ ਤੇ ਖਾਸ ਕਰ ਪੰਜਾਬੀ ਸਾਹਿਤ ਵਿਚ ਸੁਨਹਿਰੀ ਕਾਲ ਵਜੋਂ ਗਿਣਿਆ ਜਾਂਦਾ ਹੈ। ਸੁਥਰੇ ਦਾ ਸਮਕਾਲੀ ਜਾਂ ਝਟ ਮਗਰੋਂ ਜੰਮੂ ਕਸ਼ਮੀਰ ਵਿਚ ਕੋਈ ਪੰਜਾਬੀ ਸਾਹਿਤਕਾਰ ਨਹੀਂ ਮਿਲਦਾ ਤੇ ਇਕ ਖਾਸ ਸਮੇਂ ਤਕ ਰਿਆਸਤੀ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਖ਼ੱਲਾ ਪੈਦਾ ਹੋ ਜਾਂਦਾ ਹੈ।

ਫਿਰ ੧੭੪੧ ਈ. ਵਿਚ ਸੰਤ ਰੈਣ ਦਾ ਜਨਮ ਹੁੰਦਾ ਤੇ ਅਠਾਰਵੀਂ ਸਦੀ ਦੇ ਦੂਜੇ ਅੱਧ ਵਿਚ ਉਸ ਕਵਿਤਾ ਲਿਖਣੀ ਆਰੰਭ ਕੀਤੀ। ਇਹ ਸਮਾਂ ਮੁਗਲਾਂ ਦੀ ਕਸ਼ਮੀਰ ਵਿਚ ਅਧੋਗਤੀ ਤੇ ਪਠਾਨ ਰਾਜ ਦੀ ਚੜ੍ਹਤ ਦਾ ਸੀ ਤੇ ਦੂਜੇ ਪਾਸੇ ਪੰਜ਼ਾਬ ਵਿਚ ਮਿਸਲਾਂ ਆਪਣੀ ਹੋਂਦ ਲਈ ਜੂਝ ਰਹੀਆਂ ਸਨ। ਇਕ ਵਡੇ ਜਾਗੀਰਦਾਰੀ ਰਾਜ ਪ੍ਰਬੰਧ ਦੇ ਫੁਟਣ ਨਾਲ ਸਥਾਨਕ ਜਾਗੀਰਦਾਰੀ ਜ਼ੋਰ ਫੜ ਰਹੀ ਸੀ ਤੇ ਜਿਸ ਦਾ ਪ੍ਰਭਾਵ ਉਸ ਸਮੇਂ ਦੇ ਪੰਜਾਬੀ ਸਾਹਿਤ ਤੇ ਵੀ ਪਿਆ। ਪੰਜਾਬੀ ਸਾਹਿਤ ਅਧਿਆਤਮਕਤਾ ਤੋਂ ਹਟ ਕੇ ਕਿੱਸਾ ਕਾਵਿ ਵਲ ਝੁਕ ਗਿਆ ਸੀ।

ਰਿਆਸਤ ਵਿਚ ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ ਤੇ ਝਾਤ ਪਾਣ ਲਗਿਆਂ ਪਿਛੋਕੜ ਵਿਚ ਉਭਰੀਆਂ ਸਾਰੀਆਂ ਧਾਰਾਵਾਂ ਨੂੰ ਵਾਚਣਾ ਪੈਂਦਾ ਹੈ ਜਿਨ੍ਹਾਂ ਦੇ ਸਿਟਿਆਂ ਵਿਚੋਂ ਪੰਜਾਬੀ ਸਾਹਿਤ ਦੀ ਉਤਪਤੀ ਹੋਈ ਸੀ।

ਇਹ ਨਹੀਂ ਸੋਚਿਆ ਜਾ ਸਕਦਾ ਕਿ ਸੁਥਰਾ ਜਾਂ ਸੰਤ ਰੈਣ, ਬਸ ਇਕ ਦਮ ਬਿਨਾਂ ਕਿਸੇ ਪ੍ਰੰਪਰਾ ਦੇ ਪੰਜਾਬੀ ਸਾਹਿਤ ਦੀ ਰਚਨਾ ਕਰਨ ਲਗ ਪਏ ਸਨ ਪ੍ਰੰਤੂ ਉਹਨਾਂ ਤੋਂ ਪਹਿਲਾਂ ਜ਼ਰੂਰ ਕੋਈ ਕੋਈ ਨਾ ਕੋਈ ਰਵਾਇਤ ਮੌਜੂਦ ਸੀ। ਕੁਝ ਸਮੇਂ ਤਾਂ ਐਸੇ ਹਨ ਜਿਹਨਾਂ ਦੀਆਂ ਸਾਫ਼ ਉਦਾਹਰਣਾਂ ਸਾਨੂੰ ਪ੍ਰਾਪਤ ਹੋ ਸਕਦੀਆਂ ਹਨ, ਜਿਵੇਂ ਕਿ ਸਾਡਾ ਬਲਵਾਨ ਲੋਕ ਸਾਹਿਤ-ਇਹ ਧਾਰਾ ਆਪਣੇ ਵਿਚ ਬਹੁਤ ਸ਼ਕਤੀ-ਸ਼ਾਲੀ ਰਹੀ ਹੈ। ਲੋਕ ਸਾਹਿਤ ਲੋਕਾਂ ਦੇ ਜੀਵਨ ਦੇ ਬਹੁਤ ਨੇੜੇ ਸੀ ਇਸ਼ ਕਾਰਨ ਲੋਕ ਪ੍ਰਿਯ ਰਿਹਾ ਹ। ਕਿਉਂਕਿ ਇਸ ਵਿਚ ਆਮ ਲੋਕਾਂ ਦੀ ਸਮਝ ਦੀ ਗਲ ਸਾਧਾਰਨ ਤੇ ਸਹਿਲ ਸ਼ਬਦਾਂ ਵਿਚ ਹੁੰਦੀ ਰਹੀ ਹੈ। ਲੋਕ ਕਵਿਤਾ ਨੇ ਤਾਂ ਆਪ ਮੁਹਾਰੇਪਨ ਤੇ ਮਨੁਖੀ ਜਜ਼ਬਿਆਂ ਦੀ ਪ੍ਰਤੀਨਿਧਾ ਕਾਰਨ ਉਦਣ ਹੀ ਜਨਮ ਲੈ ਲਿਆ ਸੀ ਜਦ ਹਾਲੀ ਮਨੁਖ ਨੇ ਲਿਪੀ ਦੀ ਕਾਢ ਵੀ ਨਹੀਂ ਸੀ ਕੱਢੀ ਹੋਈ। ਸਾਡੀ ਕਵਿਤਾ ਦਾ ਮੂਲ ਸੋਮਾਂ ਲੋਕ ਧਾਰਾ ਹੀ ਆਖੀ

ਜਾ ਸਕਦੀ ਹੈ। ਅਗੇ ਚਲ ਕੇ ਇਸ ਧਾਰਾ ਨੇ ਪੰਜਾਬੀ ਸਾਹਿਤ ਨੂੰ ਬਹੁਤ ਕੁਝ ਦਿਤਾ ਹੈ। ਡਾ: ਬਿੰਦ ਦੇ ਸ਼ਬਦਾਂ ਵਿਚ 'ਸਾਹਿਤਕਾਰ ਲੋਕਯਾਨ ਦੀ ਸਾਮਗਰੀ ਨੂੰ ਨਵਾਂ ਰੂਪ ਦੇ ਕੇ ਆਪਣੀਆਂ ਰਚਨਾਵਾਂ ਦਾ ਆਧਾਰ ਬਣਾਉਂਦਾ ਹੈ।'

ਲੋਕ ਗੀਤਾਂ ਦੇ ਕਈ ਰੂਪ ਤੇ ਲੋਕ ਕਹਾਣੀਆਂ ਦੇ ਅਣਗਿਣਤ ਕਥਾਨਕ ਸਾਹਿਤਕਾਰ ਦੇ ਹਥਾਂ ਵਿਚ ਨਵੇਂ ਉਦੇਸ਼ ਪ੍ਰਾਪਤ ਕਰ ਜਾਂਦੇ ਹਨ। ਕਿੱਸਾ ਕਵੀਆਂ ਨੇ ਹੀਰ ਰਾਂਝਾ, ਸਸੀ ਪੁੰਨੂੰ, ਸੋਹਣੀ ਮਹੀਂਵਾਲ ਆਦਿ ਕਹਾਣੀਆਂ ਦੇ ਕਥਾਨਕ ਲੋਕਯਾਨ ਵਿਚੋਂ ਲੈ ਕੇ ਆਪਣੀ ਨਿਜੀ ਪ੍ਰਤਿਭਾ ਦੁਆਰਾ ਇਹਨਾਂ ਨੂੰ ਕਿਸਿਆਂ ਦੇ ਰੂਪ ਵਿਚ ਗੁੰਦਿਆ... ਭਗਤਾਂ ਦੀਆਂ ਜੀਵਨੀਆਂ ਅਤੇ ਗੁਰੂ ਸਾਹਿਬਾਨ ਸਬੰਧੀ ਲਿਖੀਆਂ ਗਈਆਂ ਜਨਮ ਸਾਖੀਆਂ ਵਿਚ ਲੋਕਯਾਨ ਦੀ ਬਦਲਵੇਂ ਰੂਪ ਵਿਚ ਵਰਤੋਂ ਚੋਖੀ ਮਾਤਰਾ ਵਿਚ ਵੇਖਣ ਵਿਚ ਆਉਂਦੀ ਹੈ।

ਭਾਵ ਕਿ ਸਾਡੀ ਲੋਕਧਾਰਾ ਦੀ ਪਰੰਪਰਾ ਨੇ ਸਾਡੇ ਮੁਢਲੇ ਸਾਹਿਤ ਨੂੰ ਉਤਸਾਹਿਤ ਕੀਤਾ ਤੇ ਸਾਡੇ ਸਾਹਿਤ ਦੇ ਮੁਢਲਿਆਂ ਸੋਮਿਆਂ ਚੋਂ ਲੋਕਧਾਰਾ ਸਭ ਤੋਂ ਬਲਵਾਨ ਰਹੀ ਹੈ। ਇਹ ਇਕ ਐਸੀ ਧਾਰਾ ਸੀ ਜਿਸ ਦੇ ਵਹਿਣ ਨੇ ਪੰਜਾਬੀ ਸਾਹਿਤ ਦੀ ਨਦੀ ਵਿਚ ਅਨਗਿਣਤ ਨੀਰ ਭਰਿਆ ਹੈ। ਸ਼ਾਸਤਰੀਆ ਸਾਹਿਤ ਤੋਂ ਅਗੇ ਕਿਸਾ ਕਾਵਿ ਅਤੇ ਵਾਰ ਨੂੰ ਤਾਂ ਨਿਰੋਲ ਇਸੇ ਸੋਮੇ ਨੇ ਭਰਿਆ ਹੈ।

ਦੂਜੀ ਧਾਰਾ ਜਿਸ ਨੂੰ ਅਸੀਂ ਭਗਤੀ ਜਾਂ ਗੁਰਮਤ ਅਤੇ ਸੂਫੀ ਧਾਰਾ ਆਖਦੇ ਹਾਂ ਨੇ ਵੀ ਪੰਜਾਬੀ ਸਾਹਿਤ ਨੂੰ ਬਹੁਤ ਕੁਝ ਦਿਤਾ। ਇਹਨਾਂ ਧਾਰਾਵਾਂ ਦਾ ਕਰਮ ਮੰਤਵੀ ਸੀ ਭਾਵ ਇਹ ਧਾਰਾਵਾਂ ਕਿਸੇ ਮੰਤਵ ਨੂੰ ਗੋਚਰੇ ਰਖ ਕੇ ਤੁਰੀਆਂ ਸਨ। ਦੋਵਾਂ ਦਾ ਮਕਸਦ ਸਾਮੀ ਅਤੇ ਭਾਰਤੀ ਢੰਗ ਨਾਲ ਧਰਮ ਪ੍ਰਚਾਰ ਹੀ ਸੀ। ਇਹ ਦੋਵੇਂ ਧਾਰਾਵਾਂ ਪਹਿਲਾਂ ਵਿਰੋਧੀ ਧਾਰਾਵਾਂ ਦੇ ਪਖੋਂ ਸਾਮਣੇ ਆਇਆਂ ਅਤੇ ਕਾਫੀ ਅਗੇ ਚਲ ਕੇ ਬਹੁਤ ਨੇੜੇ ਆ ਗੀਈਆਂ।

ਸੂਫੀਆਂ ਦੀਆਂ ਮੰਜ਼ਲਾਂ (ਸ਼ਰੀਅਤ, ਤਰੀਕਤ, ਮਾਰਫਤ ਤੇ ਹਕੀਕਤ ਭਗਤਾਂ ਦੇ ਮਾਰਗਾਂ ਗਿਆਨ ਕਰਮ ਤੇ ਪ੍ਰੇਮ) ਨਾਲ ਜਾ ਮਿਲਦੇ ਹਨ, ਜਿਥੇ ਭਗਤੀ ਲਹਿਰ ਦਾ ਪੰਜਾਬੀ ਕਰਨ ਗੁਰਮਤ ਧਾਰਾ ਹੋ ਜਾਂਦਾ ਹੈ ਉਥੇ ਸੂਫੀਧਾਰਾ ਵੀ ਪੰਜਾਬ ਵਿਚ ਪਹੁੰਚ ਕੇ ਪੰਜਾਬਿਆਈ ਜਾਂਦੀ ਹੈ। ਜਿਵੇਂ ਬੁਲ੍ਹਾ ਆਖਦਾ ਹੈ।

**ਜਿਤ ਵਲ ਯਾਰ ਉਤੇ ਵਲ ਕਾਅਬਾ।**

ਜਾਂ ਮੇਰਾ ਰਾਂਝਣ——......

ਇਨਾਂ ਹੀ ਮੂਲ ਧਾਰਾਵਾਂ ਨੇ ਜੰਮੂ ਕਸ਼ਮੀਰ ਵਿਚ ਪੰਜਾਬੀ ਸਾਹਿਤ ਨੂੰ ਮੁਢਲੀ ਦੇਣ ਦਿਤੀ। ਸੁਥਰੇ ਵਿਚ ਲੋਕ ਯਾਨ ਅੰਤੇ ਗੁਰਮਤ ਦਾ ਮਿਸ਼ਰਨ ਮਿਲਦਾ ਹੈ।

**ਨਰਕ ਭੀ ਝੂਠਾ, ਸੁਰਗ ਦੀ ਝੂਠਾ,**
**ਝੂਠੇ ਨੀ ਬੇਦ ਚਾਰੇ।**
**ਅਗਲੀ ਗੱਲ ਜੇ ਆਖੂੰ ਸੁਥਰਿਆ,**

ਖਲਲ ਪਵੇ ਸੰਸਾਰੇ।

ਜਾਂ

ਸਿਮਰੋ ਸਚੇ ਸਾਹਿਬ ਮਉਜੇ ਦਰੀਅਵੇ.
ਲੱਖ ਚਉਰਾਸੀ ਜੀਆਂ ਜੰਤ ਸਭ ਤੁਧ ਨੋ ਧਿਆਵੇ।
ਇਕੋ ਨਾਮ ਧਿਆਵਈ ਦੂਜਾ ਨਹੀਂ ਭਾਵਾਂ,
ਸੁਥਰਿਆ ਇਕ ਧਿਆਇ ਨਾਨਕ ਨੂੰ
ਜੈ ਮਿਲੈ ਜਮਤ੍ਰਾਸ ਪਾਵਾਂ।

ਸੰਤ ਰੈਣ ਅਨੁਸਾਰ,

ਦੁਹੁ ਦੀਦਾਰ ਸਿਕ ਲਾਹ ਅਸਾਡੀ,
ਅਸੀਂ ਦਰਸ ਤੇਰੇ ਦੇ ਪਿਆਸੇ।
ਈਹੋ ਮੰਗਾਂ ਜੇ ਕੁਝ ਨਾ ਮੰਗਾਂ,
ਇਹਾ ਖੈਰ ਪਵੈ ਵਿਚ ਕਾਸੇ।

ਇਹ ਕਵਿਤਾ ਸੂਫੀ ਕਵਿਤਾ ਨਾਲ ਕਾਫੀ ਮਿਲਦੀ ਹੈ ਭਾਵ ਇਹ ਹੈ ਕਿ ਕਾਫੀ ਅਗੇ ਆਕੇ ਸੂਫੀ, ਗੁਰਮਤ ਅਤੇ ਲੋਕ ਸਾਹਿਤਾ ਇਕ ਧਾਰਾ ਵਿਚੋਂ ਵਗਣ ਲਗ ਪਏ ਸਨ।

ਜੰਮੂ ਕਸ਼ਮੀਰ ਵਿਚ ਉਕਤ ਵਰਨਣ ਤਿੰਨ ਮੁਖ ਧਾਰਾਵਾਂ ਨੇ ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ ਲਈ ਬੜਾ ਅਹਿਮ ਕੰਮ ਕੀਤਾ ਹੈ। ਜਿਵੇਂ ਕਿ ਜ਼ਿਕਰ ਹੋਇਆ ਹੈ, ਇਹਨਾਂ ਲਹਿਰਾਂ ਦੀ ਸੰਚਾਲਨਾ ਦਾ ਆਰੰਭ ਵਿਚ ਮੁਖ ਕੰਮ ਪ੍ਰਚਾਰ ਸੀ ਤੇ ਪ੍ਰਚਾਰ ਲਈ ਲੋਕ ਬੋਲੀ ਨੂੰ ਹੀ ਮਾਧਿਅਮ ਬਣਾਇਆ ਜਾਂਦਾ ਸੀ, ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਜੰਮੂ ਕਸ਼ਮੀਰ ਵਿਚ ਕਸ਼ਮੀਰੀ ਤੋਂ ਉਪਰੰਤ ਪੰਜਾਬੀ ਨੂੰ ਵੀ ਮਾਧਿਅਮ ਬਣਾਇਆ ਗਿਆ। ਭਾਵ ਕਸ਼ਮੀਰੀ ਅਤੇ ਪੰਜਾਬੀ ਆਮ ਸਮਝੀ ਜਾਣ ਵਾਲੀਆਂ ਭਾਸ਼ਾਵਾਂ ਸਨ।

ਲੋਕ ਸਾਹਿਤ ਆਪਣੇ ਮਧਕਾਲੀਨ ਸ਼ਕਲ ਵਿਚ ਇਸ ਪ੍ਰਦੇਸ਼ ਵਿਚ ਪਹਿਲਾਂ ਹੀ ਮੌਜੂਦ ਸੀ ਜਿਵੇਂ ਕਿ ਸਾਡੇ ਕਵੀਆਂ ਦੇ ਲੋਕ ਯਾਨਕ ਮੁਲਾਂਕਣ ਤੋਂ ਜਾਪਦਾ ਹੈ ਪਰੰਤੂ ਜਿਸ ਸਮੇਂ ਸੂਫੀ ਮਤ ਇਸ ਪਾਸੇ ਇਸਲਾਮ ਦੇ ਪ੍ਰਚਾਰ ਲਈ ਆਇਆ ਤਾਂ ਭਗਤੀ ਲਹਿਰ ਤੇ ਮਗਰੋਂ ਗੁਰਮਤ ਧਾਰਾ ਵੀ ਆਪਣੇ ਪੂਰੇ ਜ਼ੋਰ ਨਾਲ ਇਸ ਪਾਸੇ ਵਲ ਆਈ।

ਪੰਜਾਬੀ ਵਿਚ ਭਾਈ ਸੁਥਰਾ ਸ਼ਾਹ, ਬਾਬਾ ਸੰਤ ਰੈਣ, ਭਾਈ ਬਿਸ਼ਨ ਸਿੰਘ ਤੇ ਮਥਰਾ ਦਾਸ, ਰਾਮਧਨ, ਦਾਸ ਮਲ ਤੇ ਫਿਰ ਮੁਹੰਮਦ ਬਖਸ਼ ਖਾਸ ਵਰਨਣ ਯੋਗ ਸਾਹਿਤਕਾਰ ਹੋਏ। ਇਥੋਂ ਦਆਂ ਸੂਫੀ ਪਰੰਪਰਾਵਾਂ ਲੋਕਾਂ ਦੇ ਨੇੜੇ ਹੋਣ ਲਈ ਕਿਸਿਆਂ ਦੀ ਪਰੰਪਰਾ ਨੂੰ ਚਲਾਣ ਵਿਚ ਮੋਢੀਕਾਰ ਵੀ ਬਣੀਆਂ ਤੇ ਲੋਕ ਸਾਹਿਤ

ਨੂੰ ਬਹੁਤ ਲਿਖਤੀ ਸਾਹਿਤ ਦਾ ਰੂਪ ਦੇਣ ਦਾ ਕਾਰਨ ਬਣੀਆਂ।

ਮੁਹੰਮਦ ਬਖਸ਼ ਸੰਤ ਰੈਣ ਦਾ ਛੇਕੜਲਾ ਸਮਕਾਲੀ ਸੀ ਤੇ ਸੰਤ ਰੈਣ ਦੇ ਗੁਜ਼ਰਨ ਤੋਂ ਪਹਿਲਾਂ ਵੀਹ ਸਾਲ ਉਸਨੇ ਸੈਫਲ ਮਲੂਕ ਦੀ ਰਚਨਾ ਸੰਪੂਰਨ ਕਰ ਲਈ ਹੋਈ ਸੀ। ਦਿਤੂ, ਸੰਤ ਰੈਣ ਦਾ ਮੁਢਲਾ ਸਮਕਾਲੀ ਸੀ ਤੇ ਸਨਾਤਨੀ ਸ਼ੈਲੀ ਵਿਚ ਲਿਖਦਾ ਸੀ।

ਇਹਨਾਂ ਤੋਂ ਉਪਰੰਤ ਸਾਈਂ ਕਾਦਰ ਬਖਸ਼, ਮੀਆਂ ਨਿਜ਼ਾਮ ਉ ਦੀਨ ਮੀਆਂ ਅਬਦੁਲ ਅਲਹਾਜ ਮੀਆਂ ਫਖਰਦੀਨ, ਗੁਲਾਮ ਮੁਹੰਮਦ ਖਾਦਮ, ਮੁਹੰਮਦ ਸਾਦਕ, ਮੀਰਮਈ ਉ ਦੀਨ, ਮੁਹੰਮਦ ਇਸਮਾਇਲ ਈਸਾ, ਮੁਸਾਫਰ ਪੁਣਛੀ, ਚੋਧਰੀ ਹਸਨਦੀਨ, ਖੁਦਾ ਬਖਸ਼ ਜ਼ਾਰ, ਮੌਲਵੀ ਗੁਲਾਮ ਮੁਹੰਮਦ ਹੈਦਰ ਨੇ ਸੂਫੀ ਧਾਰਾ ਨੂੰ ਸ਼ਰਈ ਰੰਗਣ ਨਾਲ ਅਗੇ ਤੋਰਿਆ। ਜਿਥੇ ਮੁਹੰਮਦ ਬਖਸ਼ ਨੇ ਕਿਸਾ ਕਾਵਿ ਨੂੰ ਸਿਖਰ ਤੇ ਪਹੁੰਚਾਇਆ ਉਥੇ ਬਾਕੀਆਂ, ਨੇ ਕਾਫੀਆਂ, ਬਾਰਾਮਾਂਹ ਅਤੇ ਸੀ-ਹਰਫੀਆਂ ਵਿਚ ਕਮਾਲ ਪ੍ਰਾਪਤ ਕੀਤਾ।

ਇਹ ਧਾਰਾ ਮੁਹੰਮਦ ਬਖਸ਼, ਕਾਦਰ ਬਖਸ਼ ਅਤੇ ਨਿਜ਼ਾਮ ਦੀਨ ਲਾਰਵੀ ਹਥੋਂ ਇਥੇ ਸਿਖਰ ਤੇ ਪੁਜੀ ਹੈ। ਮੁਹੰਮਦ ਬਖਸ਼ ਮੀਆਂ ਨਿਜ਼ਾਮ ਦੀਨ ਲਾਰਵੀ,ਮੀਆਂ ਫ਼ਖਰ ਦੀਨ ਤੇ ਹੋਰ ਅਨੇਕਾਂ ਨੇ ਆਪਣੀ ਸਮੁਚੀ ਜ਼ਿੰਦਗੀ ਹੀ ਸਾਹਿਤ ਦੀ ਸਿਰਜਨਾ ਵਲ ਲਾ ਦਿਤੀ। ਇਹ ਰਿਆਸਤ ਵਿਚ ਸੂਫੀਆਂ ਦੀਆਂ ਅਹਿਮ ਗਦੀਆਂ ਤੇ ਬਰਾਜਮਾਨ ਰਹੇ।

ਦੂਜੇ ਪਾਸੇ ਭਗਤੀ ਅਤੇ ਗੁਰਮਤ ਧਾਰਾ ਸੁਥਰਾ ਤੇ ਸੰਤ ਰੈਣ ਤੋਂ ਤੁਰ ਕੇ ਰਾਮਧਨ, ਦਾਸ ਮਲ, ਗੋਸਾਈ ਤਾਰਾ ਚੰਦ, ਬਿਸ਼ਨ ਸਿੰਘ, ਮਥਰਾ ਦਾਸ ਮੋਹਨ, ਗਿਆਨੀ ਬੁਧ ਸ਼ਿੰਘ, ਕ੍ਰੀਟ, ਸੂਦਨ, ਡਾ: ਪ੍ਰੀਤਮ ਸਿੰਘ ਤੇ ਕਰਤਾਰ ਸਿੰਘ ਕੋਮਲ ਤੇ ਹੋਰ ਅਨੇਕਾਂ ਰਾਹੀਂ ਅਗੇ ਨੂੰ ਤੁਰੀ ਹੈ। ਉਂਞ ਹਰ ਕਵੀ ਤੇ ਉਸਦੇ ਨਿਜੀ ਧਰਮ ਦਾ ਕਾਫੀ ਪ੍ਰਭਾਵ ਰਿਹਾ ਹੈ ਜਿਵੇਂ ਰਾਮ ਧਨ, ਦਾਸ ਮਲ, ਮਥਰਾ ਦਾਸ ਮੋਹਨ, ਚੂਨੀ ਲਾਲ ਕਮਲਾ ਨੇ ਸਨਾਤਨੀ ਹਿੰਦੂ ਧਰਮ ਦੀ ਭਾਵਨਾ ਨੂੰ ਕਬੂਲ ਹੀ ਨਹੀਂ ਕੀਤਾ ਪ੍ਰੰਤੂ ਅਗੇ ਤੋਰਿਆ ਹੈ ਜਾਂ ਭਾਈ ਬਿਸ਼ਨ ਸਿੰਘ, ਗਿਆਨੀ ਬੁਧ ਸਿੰਘ ਡਾ: ਪ੍ਰੀਤਮ ਸਿੰਘ, ਬਿਸ਼ਨ ਸਿੰਘ ਕ੍ਰੀਟ, ਦਲੀਪ ਸਿੰਘ ਸੂਦਨ, ਕਰਤਾਰ ਸਿੰਘ ਕੋਮਲ, ਠਾਕਰ ਸਿੰਘ ਜਖਮੀ ਆਦਿ ਨੇ ਗੁਰਮਤ ਸਾਹਿਤ ਦੀ ਪ੍ਰੰਪਰਾ ਨੂੰ ਅਗੇ ਤੋਰਿਆ ਹੈ, ਉਥੇ ਇਹਨਾਂ ਕਵੀਆਂ ਨੇ ਰਲੀ ਮਿਲੀ ਸਾਹਿਤਕ ਪਿਰਤ ਨੂੰ ਵੀ ਅਗੇ ਲਿਆਂਦਾ ਹੈ। ਸਮੁਚੇ ਤੋਰ ਉਕਤ ਲਹਿਰਾਂ ਨੇ ਪੰਜਾਬੀ ਸਾਹਿਤ ਦੀ ਲੜੀ ਨੂੰ ਕਿਸੇ ਨਾ ਕਿਸੇ ਸੂਰਤ ਵਿਚ ਔਖੇ ਸੌਖੇ ਸਮਿਆਂ ਵਿਚ ਅਗੇ ਤੋਰਿਆ ਹੈ।[1]

---

1. ਪੁਣਛ ਵਿਖੇ ਬੀਰਮ ਸ਼ਾਹੀ ਘਰਾਣੇ ਵਿਚ ਹੋਏ ਪੰਜ ਪੰਜਾਬੀ ਕਵੀਆਂ, ਬਾਬਾ ਸ਼ਿਧ ਨਾਥ (੧੭੪੮-੧੭੯੮) ਤੋਂ ਲੈ ਕੇ ਬਾਬਾ ਗਨਪਤ ਸਿੰਘ (੧੮੪੨-੧੯੨੧) ਬਾਰੇ ਜਾਣਕਾਰੀ ਵੀ ਖੋਜ ਦੀ ਮਹੁਤਾਜ ਹੈ। (ਸੰਪਾਦਕ)

ਇਸ ਸਦੀ ਦੇ ਪੰਜਵੇਂ ਦਹਾਕੇ ਭਾਵ ੧੯੪੭ ਤਕ ਸਾਡਾ ਸਾਹਿਤ ਮੁਖ ਤੌਰ ਪ੍ਰੰਪਰਾਗਤ ਹੀ ਰਹਿੰਦਾ ਹੈ ਤੇ ਉਕਤ ਲਹਿਰਾਂ ਦੇ ਵਲਗਣ 'ਚੋਂ ਬਾਹਿਰ ਨਹੀਂ ਆਉਂਦਾ। ਇਸ ਵਿਚਾਰ ਅਧੀਨ ਦਾਹਕੇ ਵਿਚ ਰਾਜ ਰੌਲੇ ਅਤੇ ਰਾਜਨੀਤਕ ਉਥਲ-ਪੁਥਲ ਕਾਰਨ ਸਮਾਜ ਵਿਚ ਸਦੀਆਂ ਦੀਆਂ ਪੁਰਾਣੀਆਂ ਸਥਿਰ ਸਮਾਜਕ ਕੀਮਤ-ਕਦਰਾਂ ਇਕ ਦਮ ਟੁਟ ਜਾਂਦੀਆਂ ਹਨ। ਇਹਨਾਂ ਕਦਰਾਂ-ਕੀਮਤਾਂ ਦੇ ਟੁਟਣ ਦੇ ਕਾਰਨ ਦੇਸ਼ ਦੀ ਵੰਡ ਨਾਲ ਜੁੜੇ ਹੁੰਦੇ ਹਨ। ਦੇਸ਼ ਦੀ ਵੰਡ ਨੇ ਪੰਜਾਬੀਆਂ ਕੋਲੋਂ ਬਹੁਤ ਭਾਰੀ ਕੀਮਤ ਲਈ ਇਸ ਕਾਰਨ ਇਕ ਅਜਿਹ ਪੀੜਾ ਇਸ ਦੇ ਦਿਲ 'ਚੋਂ ਉਠੀ ਤੇ ਇਸੇ ਕਾਰਨ ਵੰਡ ਤੋਂ ਝਟ ਮਗਰੋਂ ਪੰਜਾਬੀ ਸਾਹਿਤ ਵਿਚ ਜਿਹੜਾ ਪਰੀਵਰਤਨ ਆਇਆ ਉਸ ਦਾ ਮੁਖ ਦੇਸ਼ ਦੀ ਵੰਡ ਵਲ ਤੇ ਉਸ ਰਾਹੀਂ ਹੋਈ ਤਬਾਹੀ ਵਲ ਰਿਹਾ। ਜਿਵੇਂ :—

ਤੁਸਾਂ ਅਸੀਂ ਛੋੜੇ, ਅਸਾਂ ਤੁਸੀਂ ਲੋੜੇ,
ਨਾਲ ਫੇਰ ਆਏ, ਵਫ਼ਾਦਾਰ ਕੋਈ ਨਾ।
ਭਾਵੇਂ ਬੁਤ ਕਸ਼ਮੀਰ ਵਿਚ ਤੀਰ ਖਾਵੇ,
ਰੂਹ ਨਾਲ ਤੁਸਾਂ ਇਥੇ ਲਾਰ ਕੋਈ ਨਾ।
ਕਟੀ ਜ਼ਾਲਮਾਂ ਡੋਰ ਮਿਲਾਪ ਵਾਲੀ,
ਦੁਸ਼ਮਨ ਇਨ੍ਹਾਂ ਜਿਹਾ ਵਿਚ ਸੰਸਾਰ ਕੋਈ ਨਾ।

(ਮੀਆਂ ਨਜ਼ਾਮ ਦੀਨ)

ਜਾਂ

ਵਾਹ, ਜਨਤ ਮੇਰੇ ਦੇਸ਼ ਉਤੇ,
ਨਹਰਮ ਪਿਆਰੇ ਦੇਸ਼ ਉਤੇ।

(ਸੂਦਨ)

ਜਾਂ ਜਿਵੇਂ ਵਿਅਕਤੀਗਤ ਤੌਰ ਉਸ ਡੰਗ ਦਾ ਕਵਿਤ੍ਰੀ ਨੇ ਸਹਿਣ ਕੀਤਾ ਤੇ ਦਰਦ ਸਰਬਵਿਆਪੀ ਬਣਾ ਦਿਤਾ।

ਝਖੜ ਝੁਲਿਆ ਕਹਿਰ ਕਹਾਰ ਦਾ,
ਫੁਲ ਟਾਹਣੀਉਂ ਟੁਟਾ ਅਨਾਰ ਦਾ,
ਮੇਰੀ ਨਾਲੇ ਲੈ ਕੇ ਲੋਅ ਗਿਆ,
ਮੇਰਾ ਜੀਵਨ ਸੁੰਞਾ ਹੋ ਗਿਆ।

ਅਤੇ ਛੇਵੇਂ ਦਾਹਕੇ ਵਿਚਕਾਰ ਜੋ ਕੁਝ ਲਿਖਿਆ ਗਿਆ ਉਸ ਨੂੰ ਅਸੀਂ ਪਰਿਵਰਤਨ ਕਾਲ ਜਾਂ ਦਾਹਕੇ ਦੀ ਰਚਨਾ ਆਖ ਸਕਦੇ ਹਾਂ ਕਿਉਂਕਿ ਇਸ ਰਚਨਾ ਦਾ ਸੋਮਾ ਆਪਣੇ ਪਿਛੇ ਕੋਈ ਪੱਕਾ ਪ੍ਰਭਾਵ ਨਹੀਂ ਛਡ ਗਿਆ। ਨਵੀਂ ਪੌਂਦ ਜਿਹੜੀ ਸਾਹਮਣੇ ਆਈ ਉਸ ਲਈ ਪੁਰਾਣੀਆਂ ਕਦਰਾਂ ਦਾ ਕੋਈ ਮੂਲ ਨਹੀਂ ਸੀ। ਨਵਾਂ ਰਾਜ ਪ੍ਰਬੰਧ ਅਤੇ ਪ੍ਰਸ਼ਾਸਨ ਨਵੇਂ ਮਸਲੇ ਲੈ ਕੇ ਸਾਹਮਣੇ ਆਇਆ। ਇਸ

ਕਾਰਨ ਪੰਜਵੇਂ ਦਾਹਕੇ ਵਿਚ ਇਕ ਦਮ ਕਵਿਤਾ ਆਪਣੇ ਨਵੇਂ ਦ੍ਰਿਸ਼ਟੀਕੋਣ ਨਾਲ ਸਾਹਮਣੇ ਆਈ। ਇਸ ਵਿਚ ਸਪਨ ਮਾਲਾ, ਸਰਨ ਸਿੰਘ, ਮਾਨ ਭਾਰਗੋ, ਮਹਿਕ, ਸਤਵੰਤ, ਜੰਗ ਬਹਾਦਰ, ਕੰਵਲ ਕਸ਼ਮੀਰੀ, ਸ਼ਾਂਤ ਤੇ ਹੋਰ ਅਨੇਕ ਕਵੀਆਂ ਨੇ ਨਵੇਂ ਝੁਕਾਓ ਤੇ ਖਾਸ ਕਰ ਸਮਾਜਵਾਦ ਦੇ ਦ੍ਰਿਸ਼ਟੀਕੋਣ ਨੂੰ ਅਚੇਤ ਜਾਂ ਸੁਚੇਤ ਅਪਣਾਇਆ ਤੇ ਸਾਡੀ ਕਵਿਤਾ ਜਾਂ ਸਾਹਿਤ ਨੂੰ ਨਵੀਂ ਡਗਰ ਤੇ ਤੋਰਿਆ।

ਸਾਡੀ ਅਜੋਕੀ ਕਵਿਤਾ ਅਜੋਕੇ ਸਰਬ ਖੱਖੀ ਰੋਲ ਨੂੰ ਅਗਾਂਹ ਤੋਰਦੀ ਹੈ ਤੇ ਪ੍ਰੰਪਰਾਗਤ ਤੇ ਸੰਪ੍ਰਦਾਇਕ ਵਲਗਣ ਨੂੰ ਤੋੜਦੀ ਹੈ। ਇੰਝ ਕਰਨ ਨਾਲ ਸਾਡੀ ਕਵਿਤਾ ਪਹਿਲੀ ਵਾਰ ਸਰਬ ਸਾਂਝ ਮਨੁਖੀ ਕਾਜ਼ ਲਈ ਵੰਗਾਰਦੀ ਹੈ ਤੇ ਚੇਤਨਤਾ ਦਾ ਪ੍ਰਵਾਹ ਚਲਾਂਦੀ ਹੈ। ਇਸੇ ਕਾਰਨ ਇਸ ਸਦੀ ਦੇ ਸਤਵੇਂ ਦਾਹਕੇ ਨੂੰ ਅਸੀਂ ਆਪਣੀ ਕਵਿਤਾ ਲਈ ਅਹਿਮ ਸਮਝਦੇ ਹਾਂ। ਇਸ ਦਾਹਕੇ ਨੇ ਰਿਆਸਤੀ ਅਤੇ ਸਮੂਹ ਪੰਜਾਬੀ ਜਗਤ ਨੂੰ ਸਰਬ ਸ਼ਰੇਸ਼ਟ ਤੇ ਲੋਕ ਹਿਤੀ ਸਾਹਿਤ ਦੀ ਦੇਣ ਦੇ ਕੇ ਗਤੀਵਿਧ ਕੀਤਾ ਹੈ।

ਕੁਝ ਕਵੀ ਜਿਹੜੇ ਭਾਵੇਂ ਹਾਲੀ ਪੁਸਤਕੀ ਰੂਪ ਵਿਚ ਨਹੀਂ ਛਪੇ ਪ੍ਰੰਤੂ ਉਹਨਾਂ ਦੀਆਂ ਰਚਨਾਵਾਂ ਰਸਾਲਿਆਂ ਵਿਚ ਛਪਣ ਕਾਰਨ ਧਿਆਨ ਮੰਗਦੀਆਂ ਹਨ। ਇਹ ਹਨ ਸੁਖੀ, ਕੇਵਲ ਕ੍ਰਿਸ਼ਨ ਸ਼ਾਕਰ, ਜਰਨੈਲ ਸਿੰਘ ਗੁਲਾਬ, ਚੰਦਨ, ਭੂਪਿੰਦਰ ਸੂਦਨ, ਬੇਤਾਬ, ਯੋਗਰਾਜ ਆਦਿ। ਅਜੋਕੀ ਕਵਿਤਾ ਅਜੋਕੇ ਮਨੁਖ ਦੀ ਪ੍ਰਸਥਿਤੀ ਵਿਚ ਹੀ ਦਿਤੀ ਹੈ। ਅਜੋਕਾ ਮਨੁਖ ਅਜੋਕੇ ਸਮਾਜ ਵਿਚ ਭੌਂਦਲਾਇਆ ਹੋਇਆ ਹੈ। ਸਾਡੀ ਕਵਿਤਾ ਵਿਚ ਤਤੇ ਲਹੂ ਵਾਲੀ ਗਲ ਵੀ ਤੁਰੀ ਹੈ ਭਾਵੇਂ ਸਾਹਿਤ ਵਿਚ ਸਿਰਫ ਸਥਿਰ ਕੀਮਤਾਂ ਹੀ ਨਿਵਾਸ ਕਰਦੀਆਂ ਹਨ। ਉਡਦਿਆਂ ਬਾਜ਼ਾਂ ਮਗਰ ਜਾਣਾ ਵੀ ਭਾਵੇਂ ਸਾਹਿਤਕਾਰ ਦੀ ਸੋਚਣੀ ਦਾ ਹੀ ਕਰਮ ਹੁੰਦਾ ਹੈ।

ਸਾਡੀ ਕਵਿਤਾ ਵਿਚ ਕਵਿਤਾ ਦਾ ਅਨੁਵਾਦ ਵੀ ਕਾਫੀ ਮਾਤਰਾਂ ਵਿਚ ਹੋਇਆ ਹੈ ਤੇ ਇਹ ਇਕ ਭਰਵੀਂ ਦੇਣ ਆਖੀ ਜਾ ਸਕਦੀ ਹੈ ਕਿਉਂਕਿ ਬਹੁਤਾ ਅਨੁਵਾਦ ਕਸ਼ਮੀਰੀ ਤੋਂ ਹੀ ਆਇਆ ਹੈ ਤੇ ਇਸ ਵਿਚ ਹਰਬੰਸ ਸਿੰਘ 'ਆਜ਼ਾਦ' ਦਾ ਹੱਥ ਕਾਫੀ ਰਿਹਾ ਹੈ।

ਅੰਤ ਵਿਚ ਆਖਿਆ ਜਾ ਸਕਦਾ ਹੈ ਕਿ ਸਾਡੀ ਕਵਿਤਾ ਪਿਛਲੇ ਚਾਰ ਸਦੀਆਂ ਨਿਰੰਤਰ ਚਾਲ ਤੁਰਦੀ ਆਈ ਹੈ ਤੇ ਪਰਮੁਖ ਧਾਰਾਵਾਂ ਨੂੰ ਗ੍ਰਹਿਣ ਕਰਦੀ ਤੇ ਹਰਮਨ ਪਿਆਰੀ ਰਹੀ ਹੈ। ਸੈਫਮਲੂਕ ਦੀ ਉਦਾਹਰਣ ਸਾਹਮਣੇ ਹੈ।

ਜਾਪਦਾ ਹੈ ਹੁਣ ਦੀ ਸਾਡੀ ਕਵਿਤਾ ਸਾਹਮਣੇ ਇਕ ਕਠਿਨ ਇਮ-ਤਿਹਾਨ ਖੜਾ ਹੈ ਅਤੇ ਵੇਖਣਾ ਹੈ ਕਿ ਇਹ ਕਵਿਤਾ ਚਲਦੇ ਦਾਹਕੇ ਦੇ ਅੰਤ ਤੇ ਕਿਹੜੇ ਮੋੜ ਵਲ ਮੁੜਦੀ ਹੈ ਹਾਲਾਂ ਕਿ ਸਾਡੀ ਕਵਿਤਾ ਦਾ ਸਮੁਚਾ ਝੁਕਾਓ ਪ੍ਰਗਤੀ-

ਵਾਦੀ ਯਥਾਰਥਵਾਦ ਹੀ ਰਿਹਾ ਹੈ ।

ਪਿਛਲਾ ਸਾਰਾ ਪੰਧ ਭਾਵੇਂ ਕਾਫੀ ਧੁੰਦਲਾਇਆ ਹੋਇਆ ਹੈ, ਸਮੁਚੇ ਦਾ ਸਮੁਚਾ ਪਹਾੜਾਂ ਦੀ ਵਿਚੋਂ ਵਿਚੋਂ ਲੰਘਿਆ ਹੈ ਤੇ ਪਹਾੜਾਂ ਦੀਆਂ ਉਚਾਈਆਂ ਤੇ ਨਿਵਾਣਾਂ ਵਿਚ ਕਿਧਰੇ ੨ ਗੁਆਚ ਵੀ ਗਿਆ ਹੈ ਪ੍ਰੰਤੂ ਫਿਰ ਵੀ ਜਿਤਨਾ ਲਭਿਆ ਹੈ ਉਹ ਚਾਰ ਸਦੀਆਂ ਲੰਮਾ ਹੈ ।

---

# ਲੋਕ ਗੀਤਾਂ ਵਿਚ ਕੁਦਰਤ
## ਅਤੇ
# ਲੋਕ-ਭਾਵਾਂ ਦਾ ਸੁਮੇਲ

ਸੇਵਾ ਸਿੰਘ

ਕੁਦਰਤ ਜੀਵਨ ਦਾ ਇਕ ਅੰਗ ਹੈ। ਜੀਵਨ ਨੂੰ ਪ੍ਰਫੁਲਤ ਕਰਨਾ, ਇਹਨੂੰ ਵਿਗਾਸਣਾ ਅਤੇ ਠਾਹਰ ਦੇਣਾ ਸਗੋਂ ਜੀਵਨ ਲਈ ਪ੍ਰੇਰਨਾਂ-ਸਰੋਤ ਉਪਜਾਉਣਾ ਕੁਦਰਤ ਦਾ ਨੇਮ ਹੈ। ਕੁਦਰਤ ਦਿਸਦੀ ਸੁੰਦਰਤਾ, ਧਰਤ ਤੇ ਆਕਾਸ਼ ਵਿਚਾਲੇ ਅਧਭੁਤ ਰੰਗਾਂ ਨਾਲ ਮਾਲਾ ਮਾਲ ਵਾਤਾਵਰਨ ਪੈਦਾ ਕਰਦੀ ਹੈ। ਇਹਦੇ ਵਿਚ ਸਵੱਛਤਾ ਤੇ ਸਰਲਤਾ ਹੈ ਜੋ ਮਨ ਨੂੰ ਖਿੜਾਓ ਬਖਸ਼ਦੀ ਹੈ ਤੇ ਸੁਖ ਦੇਂਦੀ ਹੈ। ਤਾਹੀਉਂ ਹੀ ਭਾਈ ਵੀਰ ਸਿੰਘ ਨੇ ਇਸ ਨੂੰ 'ਸੁਖ ਦਾ ਪਿੜ ਇਹ ਥਾਂਉ" ਕਹਿ ਕੇ ਨਿਵਾਜ਼ਿਆ ਹੈ।

ਲੋਕ-ਜੀਵਨ ਇਸ ਸੁਖਾਵੀਂ ਗੋਦ ਵਿਚ ਵਸਦਾ ਹੈ। ਮੈਦਾਨਾਂ ਤੇ ਖੇਤਾਂ ਦੀ ਹਰਿਆਵਲ ਦੀ ਤਰਾਵਟ ਲੈਂਦਾ ਪਹਾੜਾਂ, ਜੰਗਲਾਂ, ਨਦੀਆਂ ਤੇ ਝਰਨਿਆਂ ਅਤੇ ਹਰੇ ਭਰੇ ਦਰਿਸ਼ਾਂ ਦਾ ਰਸ ਮਾਂਣਦਾ ਹੈ, ਪੀਂਘਾਂ ਝੂਟਦਾ, ਗਿਧਿਆਂ ਤੇ ਤ੍ਰਿੰਝਣਾਂ ਵਿਚ ਝੂੰਮਦਾ ਆਪਮੁਹਾਰੇ ਬੋਲ ਪੈਂਦਾ ਹੈ। ਕੁਦਰਤ ਦੀ ਪ੍ਰਸੰਸਾ ਕਰਦਾ ਤੇ ਜਸ ਗਾਉਂਦਾ ਤੇ ਨਾਲ ਹੀ ਜੀਵਨ ਦੇ ਅਰਮਾਨਾਂ, ਕਸ਼ਟਾਂ, ਵਿਗੋਚਿਆਂ ਤੇ ਵਿਛੋੜਿਆਂ ਨੂੰ ਦੋ ਘੜੀਆਂ ਭੁਲਾਉਣ ਖਾਤਰ ਕੁਦਰਤ ਦੇ ਵਿਸ਼ਾਲ ਤੇ ਮੋਕਲੇ ਵਾਤਾਵਰਨ ਵਿਚ ਜੀ ਸਸਤਾਉਣ ਲਈ ਠਾਹਰ ਲਭਦਾ ਹੈ। ਕੁਦਰਤ ਦੇ ਬਦਲਦੇ ਰੰਗ ਕਦੇ ਉਹਨੂੰ ਸੁਖ ਤੇ ਖੁਸ਼ੀ ਦੇਂਦੇ ਤੇ ਕਦੇ ਆਪਣੀ ਕਠੋਰਤਾ ਨਾਲ ਲੂਹ ਜਾਂਦੇ ਹਨ ਪਰ ਮਨੁਖ ਕੁਦਰਤ ਤੋਂ ਭਜ ਕੇ ਦੂਰ ਨਹੀਂ ਜਾ ਸਕਦਾ। ਇਹਦੇ ਵਿਚ ਹੀ ਜੀਵਨ ਗੁਜ਼ਾਰ

ਦੇਂਦਾ ਹੈ।

ਜਿਥੇ ਲੋਕ-ਜੀਵਨ ਵਿਚ ਸਾਧਾਰਨਤਾ ਤੇ ਸਰਲਤਾ ਹੈ ਜੋ ਲੋਕ ਗੀਤਾਂ ਦੇ ਅਨੇਕਾਂ ਰੂਪਾਂ 'ਚੋਂ ਪ੍ਰਗਟ ਹੁੰਦੀ ਹੈ। ਉਥੇ ਇਸ ਜੀਵਨ ਵਿਚ ਕੋਮਲਤਾ ਤੇ ਸਹਿਨਸ਼ੀਲਤਾ ਹੈ। ਇਸ ਨੇ ਕੁਦਰਤ ਦੇ ਹਰ ਬਦਲਦੇ ਰੰਗ ਨਾਲ ਆਪਣੇ ਭਾਵਾਂ ਨੂੰ ਜੋੜਿਆ ਹੈ। ਕੁਦਰਤ ਦੀ ਦੇਣ ਨੂੰ ਸਾਧਾਰਨਤਾ ਨਾਲ ਬਿਆਨਿਆ ਹੈ ਪਰ ਆਪਣੇ ਦੁਖਾਂ ਸੁਖਾਂ ਤੇ ਹੌਕੇ ਹਾਵਿਆਂ ਨੂੰ ਕੁਦਰਤ ਨਾਲ ਜੋੜ ਕੇ ਸੁਖ ਲਭਣ ਦੀ ਕੋਸ਼ਿਸ਼ ਕੀਤੀ ਹੈ।

ਕੁਦਰਤ ਬਦਲਦੀਆਂ ਰੁਤਾਂ ਦੇ ਰੰਗਾਂ ਰੂਪਾਂ ਨਾਲ ਜ਼ੀਵਨ ਨੂੰ ਹੁਲਾਰਦੀ ਤੇ ਨਿਖਾਰਦੀ ਹੈ। ਸਿਆਲ ਦੀਆਂ ਸਖਤੀਆਂ ਮਨੁਖ ਜਿਵੇਂ ਕਿਵੇਂ ਸਹਾਰ ਲੈਂਦਾ ਹੈ ਪਰ ਬਹਾਰ ਦੀ ਰੁਤ ਵਿਚ ਆਪਣੇ ਦਵਾਲੇ ਢਲਦੀਆਂ ਬਰਫਾਂ 'ਚੋਂ ਵਗਦੇ ਨਿਰਮਲ ਤੇ ਸਵੱਛ ਨਦੀਆਂ ਨਾਲੇ ਉਹਨੂੰ ਠਾਰਦੇ ਹਨ। ਤੇ ਵਸਾਖ ਦੀ ਰੁਤ ਉਹਨੂੰ ਸੀਤ-ਰੁਤ ਦੀਆਂ ਠੰਡਾਂ ਤੋਂ ਮੁਕਤ ਕਰਾ ਦੇਂਦੀ ਨੂੰ। ਫੁਲਵਾੜੀ ਖਿੜ ਪਈ ਹੈ ਤੇ ਗੁਲਾਬ ਦੀਆਂ ਡੋਡੀਆਂ ਨੇ ਆਪਣੇ ਮੁਖ ਸੰਵਾਰ ਲਏ ਹਨ। ਦਾਖਾਂ ਹਰੀਆਂ ਹੋ ਗਈਆਂ ਹਨ ਤੇ ਇਹ ਸਭ ਕੁਝ ਖੇੜੇ ਦਾ ਪ੍ਰਤੀਕ ਹੈ ਪਰ ਉਸ ਮਾਂ ਲਈ ਜਿਸ ਦਾ ਪੁਤਰ, ਉਸ ਭੈਣ ਲਈ ਜਿਸ ਦਾ ਵੀਰ ਅਤੇ ਉਸ ਪਤਨੀ ਲਈ ਜਿਸ ਦਾ ਸਾਥੀ ਲਾਮ ਤੇ ਗਿਆ ਤੇ ਵਿਛੋੜਾ ਦੇ ਗਿਆ ਜਾਂ ਸ਼ਹੀਦ ਹੋ ਗਿਆ, ਇਹ ਸਹੁਣੇ ਦਰਿਸ਼ ਵੇਖ ਵਿਛੜਿਆ ਮਨ ਬਿਹਬਲ ਹੋ ਉਠਿਆ ਤੇ ਉਹਦੇ ਮਨ 'ਚੋਂ ਜਜ਼ਬੇ ਕਲਵਲ ਹੋ ਵਹਿ ਨਿਕਲੇ :—

ਮਾਹੜੇ ਬੈਸਾਖ ਨੀਆਂ ਕੇ ਕੁਝ ਨਸ਼ਾਨੀਆਂ,
ਨੀਲੇ ਨੀਲੇ ਤਲੇ ਜਾਨੀ ਠੰਡੜੇ ਨੀ ਪਾਣੀਆਂ,
ਹਾਇ ਓ ਜੀਨਿਆਂ ਬਹਿਲਾ ਮੁੜੀਆਂ,
ਆਇਆ ਓ ਬੈਸਾਖ ਜਾਨੀ ਫੁਲੀ ਏ ਹਾੜੀ,

ਆਇਆ ਓ ਬੈਸਾਖ ਜਾਨੀ ਫੁਲ ਲਗੇ ਤੋਰੀਆਂ
ਭਾਰ ਲਦੇ ਭਰੋਟੀਆਂ, ਥੋਰ ਲਦੇ ਥੋਰੀਆਂ,
ਨਾ ਮਰਨ ਬੁਢੀਆਂ ਦੇ ਬਚੜੇ,
ਨਾ ਤਰੁਟਨ ਬੀਰਾਂ ਦੀਆਂ ਜੋੜੀਆਂ
ਆਇਆ ਓ ਬਸਾਖ ਹਾੜੀਆਂ ਲਗ ਰਹੇ ਥਰੋੜੇ
ਝੁਲਿਆ ਹੂਲਾ ਮੌਤੂ ਦਾ ਲੰਮੇ ਪੈ ਗਏ ਵਿਛੋੜੇ,
ਹਾਇ ਸਜਨਾਂ ਜੀਨਿਆਂ ਬਹਿਲਾ ਮੁੜੀਆਂ।
ਮਾਂ ਪੁਤਰੇ ਅਤੇ ਨਾਰ ਕੰਤੇ ਨੀਆਂ ਆਸਾਂ ਬਹਿਲਾ ਮੁੜੀਆਂ।

ਬਹਿਲਾ ਮੁੜਨ ਦੀ ਅਰਜੋਈ ਹਰ ਉਡੀਕਦੀ ਇਸਤਰੀ ਦੇ ਜੀਵਨ ਦਾ

ਅੰਗ ਬਣ ਗਈ।

ਕਸ਼ਮੀਰ ਦੇ ਸਿਆਲ ਦੀਆਂ ਠੰਡਾਂ ਮਨ ਨੂੰ ਪੀੜਦੀਆਂ ਹਨ ਤਾਂ ਔਖਾ ਹੋਇਆ ਮਨ ਸਿਆਲੇ ਨੂੰ ਕੋਸਣ ਲਗ ਪੈਂਦਾ ਹੈ ਕਿਉਂਕਿ ਠੰਡੀਆਂ ਤੇ ਉਤੋਂ ਕਾਲੀਆਂ ਰਾਤਾਂ ਨਹੀਂ ਬੀਤਦੀਆਂ :—

ਚੰਨ ਚੜ੍ਹਿਆ ਡਾਲੇ ਉਤੇ,
ਭਰਿਆਂ ਨ ਲ ਕਢੀ ਅਗ ਲਗੇ ਸਿਆਲੇ ਕੋ।

ਵੈਸਾਖ ਦੇ ਆਉਣ ਨਾਲ ਹੀ ਨਵੀਂ ਰੁਤ ਪਰਤ ਆਉਂਦੀ ਹੈ, ਇਸ ਨਵੀਂ ਰੁਤੇ ਰੰਗੇ ਫੂਲਾਂ ਦਾ ਖੇੜਾ ਅਤੇ ਹਵਾ ਵਿਚ ਝੂਲਦਾ ਮਹਿੰਦੀ ਦਾ ਬੂਟਾ ਸਹੁਣੀ ਟੌਰ ਦੇਂਦਾ ਹੈ :—

ਅਲਾ ਆਈ ਰੇ ਬੈਸਾਖੀ, ਰੁਤ ਛੈਲਾ ਫਿਰੀਆ,
ਓ ਇਨ੍ਹਾਂ ਫੂਲਾਂ ਨੇ ਤੇ ਕਢੇ ਰੰਗ ਲਾਲ।

ਫੂਲ ਖਿੜੇ ਹਨ, ਛਿਕਾ ਲੈ ਗੋਰੀ ਫੂਲ ਤੋੜਨ ਜਾਂਦੀ ਹੈ ਤੇ ਫੂਲ ਤੋੜਦਿਆਂ ਵੀਣੀ ਮਚਕੋੜਾ ਖਾ ਜਾਂਦੀ ਹੈ ਪਰ ਫੂਲ ਜ਼ਰੂਰੀ ਲੋੜਦੇ ਹਨ, ਕੁੜਮਾਂ ਲਈ ਜਗਮਾਲ ਪਰੋਣੀ ਹੈ :—

ਜਾਨੀ ਮਾੜੀਏ ਫੂਲ ਫੂਲੇ ਫੁਲਵਾੜੀਏਂ,
ਘਿਣੀ ਜੈਂਦੋਟਾ ਗੇਹੀ ਫੂਲਾਂ ਕੀ ਟੁਰੀਏ,
ਡਾਲ ਉੜਨਿਆਂ ਫੂਲ ਚੁਣੇਨਿਆਂ,
ਜਰਕ ਲਗੀ ਵੀਹਣੀ ਮਾੜੀਏ।
ਕੁੜਮ ਮੰਗੇ ਜਗ ਮਾਲੀਏ।

ਖਿੜੀ ਫੁਲਵਾੜੀ ਨੂੰ ਵੇਖ ਖ਼ੁਸ਼ੀ ਤਾਂ ਉਮਲਦੀ ਹੈ ਪਰ ਇਕ ਪੀੜ ਮਨ ਵਿਚ ਖਹੂ ਪਾਉਂਦੀ ਹੈ। ਧੀਆਂ ਦੂਰ ਵਿਆਹੀਆਂ ਗਈਆਂ ਹਨ, ਮੇਲ ਕਦੋਂ ਹੋਵੇਗਾ ਪਤਾ ਨਹੀਂ :—

ਖਿੜੀ ਫੁਲਵਾੜੀਏ, ਅਜ ਤੇਰੇ ਖਿਲਣੇ ਦੀ ਬਹਾਰ ਵੇ,
ਦੋਨੋ ਧੀਆਂ ਬਾਬਲ ਆਸੀਆਂ,
ਇਕ ਦਿਤੀ ਦਿਲੀ ਆਗਰੇ, ਦੂਜੀ ਦਿਤੀ ਪੋਠੋਹਾਰ ਵੇ,

ਕੰਡਿਆਲੀ ਕਿਕਰੀ ਖਿੜੀ ਪਈ ਏ। ਰਾਜਾ ਰਾਮ ਕੋਲੋਂ ਦੀ ਲੰਘਿਆ ਤਾਂ ਖੁਸ਼ਬੋਈ ਸਹੁਣੀ ਲਗੀ ਸੂ, ਪੱਗ ਵਿਚ ਫੂਲ ਟੁੰਗਣ ਲਈ ਡਾਲੀ ਮਰੋੜ ਦਿਤੀ। ਰਾਜਾ ਰਾਮ ਨੇ ਫੂਲ ਤੋੜੇ, ਕਿਕਰੀ ਮਾਣ ਮਤੀ ਹੈ ਪਰ ਡਾਲੀ ਮਰੋੜਨ ਦੀ ਪੀੜ ਕੁਦਰਤ ਪ੍ਰਤੀ ਬੇਦਰਦੀ ਦਾ ਰਵਈਆ ਪ੍ਰਗਟ ਕਰਦੀ ਹੈ :—

ਕਿਕਰੀਏ ਕੰਡਿਆਲੀਏ ਨੀ ਕਿਸ ਮੋੜੇ ਤੇਰੇ ਡਾਲ।
ਇਨੇ ਜੋ ਰਾਹੇਂ ਰਾਜਾ ਰਾਮ ਜੇ ਲੰਘਿਆ,

ਉਸ ਮੋੜੇ ਮੇਰੇ ਡਾਲ।
ਫੁਲ ਤੋੜੇ ਰਾਜੇ ਰਾਮੇ ਪੱਗਾ ਬਾਹਿਆ,
ਸਹੁਣੀ ਲਗੇ ਖੁਸ਼ਬੋਈ।

ਬਹਾਰ ਆਈ ਤੇ ਸੈਲਾਨੀ ਪੰਛੀਆਂ ਨੇ ਉਡਾਨਾਂ ਭਰ ਕੇ ਆ ਦਰਸ਼ਨ ਦਿਤੇ। ਕਿਤੇ ਕੁਕੂ ਬੋਲ ਪਿਆ ਕੂੰਜਾਂ ਦੀਆਂ ਡਾਰਾਂ ਅਕਾਸ਼ ਤੇ ਆਪਣੀਆਂ ਨਿਯਮਬਧ ਕਤਾਰਾਂ ਵਿਚ ਮਨੁਖਾ ਮਨ ਨੂੰ ਹੁਲਾਸਣ ਲਗੀਆਂ ਤੇ ਕਿਤੇ ਸਬਜ਼ੀ ਤੋਤ ਫੁਲਾਂ ਨੂੰ ਕੁਤਰਨ ਲਗਾ। ਸਾਧਾਰਨ ਮਨੁਖਾਂ ਨੇ ਇਹਨਾਂ ਪੰਛੀਆਂ ਦੇ ਆਉਣ ਤੇ ਆਪਣੇ ਭਾਵਾਂ ਦਾ ਪ੍ਰਗਟਾਵਾ ਕੀਤਾ। ਚੜ੍ਹਦੇ ਵਸਾਖ ਮਖਮਲੀ ਫਰਸ਼ਾਂ ਤੇ ਵਗਦੇ ਠੰਡੇ ਪਾਣੀਆ ਦੇ ਨਾਲ ਕੁਕੂ ਦੀਆਂ ਕੂਕਾਂ ਫਿਰਾਕ ਵਿਚ ਗਵਾਚੀ ਮੁਟਿਆਰ ਦੇ ਦਿਲ ਵਿਚ ਕਾਨੀਆਂ ਲਗਾ ਗਈਆਂ ਵਿਛੜੀ ਭੈਣ ਨੂੰ ਵੀਰ ਚੇਤੇ ਆ ਗਿਆ। ਵਿਛੜੇ ਮਨੁਖਾਂ ਲਈ ਤੋਤਾ ਵਿਛੋੜੇ ਦਾ ਪ੍ਰਤੀਕ ਬਣ ਗਿਆ :—

ਬਸਾਖਾ ਤੇਰੀ ਕੀ ਏ ਨਸ਼ਾਨੀ,
ਨੀਲੇ ਨੀਲੇ ਤਲੇ ਜਾਨੀ ਠੰਡੜੇ ਪਾਣੀ,
ਤੇਰੇ ਬੋਲਣੇ ਨੇ ਲਾਈਆਂ ਕਾਨੀ,
ਵੇ ਫਰਾਕੇ ਨਾਲ ਮਰ ਗਈਆਂ,
ਪ੍ਰਦੇਸੀ ਕੁਕੂਆ।
ਡੂੰਘੇ ਡੂੰਘੇ ਨਾਲੇ ਵਿਚ ਮੋਲਦੀਆਂ ਸਰਸੋਂ,
ਵੀਰਾਂ ਨਾਲੋਂ ਵਿਛੜੀਆਂ ਹੋ ਗਏ ਬਰਸੋਂ,
ਤੇਰੇ ਬੋਲਣੇ ਨੇ ਲਾਈਆਂ ਕਾਨੀ।

ਕੁਕੂ ਤਾਂ ਪ੍ਰਦੇਸੀ ਹੈ ਜਿਸ ਨੇ ਸਰਦੀਆਂ ਦੇ ਆਉਣ ਤੋਂ ਕੁਝ ਚਿਰ ਪਹਿਲਾਂ ਨਿਘੇ ਵਾਯੂਮੰਡਲ ਵਰ ਮੁਹਾਰਾਂ ਮੋੜ ਲੈਣੀਆਂ ਹਨ ਤੇ ਇੰਝ ਹੀ ਭੈਣ ਦਾ ਵਿਛੜਿਆ ਭਰਾ ਛੁਟੀ ਆਏਗਾ ਤੇ ਫੇਰ ਪ੍ਰਦੇਸੀ ਟੁਰ ਜਾਏਗਾ।

ਫਸਲਾਂ ਨੂੰ ਦਾਣੇ ਪੈ ਰਹੇ ਹਨ। ਫਲ ਪਕ ਰਹੇ ਹਨ ਤੇ ਉਧਰੋਂ ਨਟ ਖਟ ਤੋਤਾ ਫਲਾਂ ਨੂੰ ਕੁਤਰਦਾ ਹੈ ਤੇ ਰਾਖਿਆਂ ਨੂੰ ਸਤਾਉਂਦਾ ਹੈ। ਤੋਤੇ ਦਾ ਰੰਗ ਰੂਪ ਕੁਦਰਤ ਨਾਲ ਕਿਨਾਂ ਮੇਲ ਖਾਂਦਾ ਹੈ :—

ਚੰਬੇ ਚੰਬੇ ਡਾਲੀਆਂ ਜਾਂਨੀ ਸਬਜ਼ੀ ਤੋਤਾ ਬੋਲਿਆ,
ਬੋਲੀ ਬੋਲੀ ਤੋਤਿਆ ਜਾਂਨੀ ਆਪਣੀ ਬਹਾਰ ਵੇ।
ਚੁੰਜ ਤੋਤੇ ਦੀ ਰਤੜੀ ਜਾਨੀ ਪਰ ਤੋਤੇ ਦੇ ਸਾਵੜੇ,
ਚੁਗ ਚੁਗ ਜਾਂਵਦਾ ਜਾਨੀ ਡੋਡੀਆਂ ਦੇ ਬੂਰ ਵੇ,

ਕਸ਼ਮੀਰ ਤੇ ਪੁਣਛ ਦੇ ਪਹਾੜੀ ਇਲਾਕਿਆਂ ਵਿਚ ਜਿਥੇ ਬਹਾਰ ਵੈਸਾਖ ਦੇ ਮਹੀਨੇ ਵਿਚ ਜੋਬਨ ਨਿਖਾਰਦੀ ਹੈ। ਜੰਮੂ ਦੇ ਇਲਾਕੇ ਦੀ ਬਹਾਰ ਫਗਣ ਵਿਚ

ਬਸੰਤੀ ਰੰਗ ਓੜਦੀ ਹੈ। ਰੁਖਾਂ ਦੀਆਂ ਕਲੀਆਂ ਪੁੰਗਰ ਪੈਂਦੀਆਂ ਹਨ ਤੇ ਭੌਰੇ ਗੁੰਜਾਰਾਂ ਪਾਉਣ ਲਗਦੇ ਹਨ।

ਬਹਾਰੇਂ ਫੇਰਾ ਪਾਇਆ, ਬੰਨੇ ਬੇਰੇਂ ਨੇ ਪੰਖੇਰੜੂ।
ਫੌਗਨੇ ਦੀ ਰੁਤ ਆਈ, ਪਈਆਂ ਰੁਖੈਂ ਪੋਂਗਰਾਂ,
ਲਟ ਭੌਂਰੇਂ ਕੀਤੀ ਖੌਰੇਂ ਪਰ ਗੂੰਜਾਰ।

ਫਗਣ ਲੰਘਿਆ ਚੇਤਰ ਆਇਆ, ਮਰੂਏ ਦੀਆਂ ਲਰਜਾਂ ਲੰਮੀਆਂ ਹੋ ਗਈਆਂ ਤੇ ਇਹਨੂੰ ਗੁਡਣ ਦੀ ਕਿਰਤ ਵੀ ਜ਼ਰੂਰੀ ਹੈ ;—

ਮਾਏ ਮੇਰਾ ਬੌਂਗੜੂ ਮੈਂ ਮਰੂਆ ਗੁਡਣ ਜਾਣਾ
ਫਗਣ ਬੀਤੇ ਚੇਤਰ ਆਇਆ, ਮਰੂਏ ਗੀ ਲਰਜਾਂ ਲੰਮੀਆਂ

ਚੇਤ ਵਸਾਖ ਦੀ ਰੁਤ ਕੱਲਿਆਂ ਕਿਵੇਂ ਬੀਤੇ ਸੋ ਕੰਤ ਨੂੰ ਘਰ ਰਹਿਣ ਦੀ ਅਰਜ਼ੋਈ ਕੀਤੀ ਜਾਂਦੀ ਹੈ, ਖਿੜੀ ਰਵੇਲ ਠੇ ਦਾਖਾਂ ਦੇ ਪਕਣ ਦਾ ਪੱਜ ਢੂੰਡਿਆ ਜਾਂਦਾ ਹੈ :—

ਚੇਤਰ ਨਹੀਂ ਜਾਓ ਕੈਂਤਾ ਘਰ ਖਿੜੀ ਏ ਰਵੇਲ,
ਬਸਾਖੇ ਦੀਆਂ ਦਾਖਾਂ ਪਕੀਆਂ ਜੀ।

ਰੁਤ ਦੇ ਫਿਰਨ ਨਾਲ ਅਤੇ ਕਹੀਰਾਂ ਤੇ ਗੁਲਾਬ ਦੇ ਖਿੜਨ ਨਾਲ ਮੋਇਆਂ ਦੀ ਯਾਦ ਆ ਜਾਂਦੀ ਹੈ ਤੇ ਕੁਦਰਤ ਦੇ ਖੇੜੇ ਦਾ ਰੰਗ ਮਾਣਨ ਲਈ ਮਨ 'ਚ ਹੁਲਾਸ ਨਹੀਂ ਪੈਂਦਾ ਹੁੰਦਾ :—

ਭੌਰਾ ਚੁੰਬਾ ਚੁਣੀ ਲੈਨਾਂ, ਭੌਰਾ ਰਿਤੂ ਫਿਰੀ ਆਇਆਂ,
ਭੌਰਾ ਕਰੀਰਾਂ ਫੁਲੀ ਆਈਆਂ,
ਭੌਰਾ ਗੁਲਾਬ ਫੁਲੀ ਆਇਆ,
ਭੌਰਾ ਇਤ ਬਨ ਨਹੀਂ ਜਾਨਾਂ,
ਭੌਰਾ ਮੁਏ ਨਹੀਂ ਫਿਰਦੇ।

ਬਹਾਰ ਦੀ ਮਨ-ਮੋਹਣੀ ਰੁਤ ਸਦਾ ਨਹੀਂ ਟਿਕਦੀ। ਗਰਮੀ ਦੀ ਰੁਤ ਜ਼ੋਰ ਫੜਦੀ ਹੈ, ਲੂਆਂ ਚਲਦੀਆਂ ਹਨ। 'ਪਖੇ ਨੂੰ ਡੰਡੀ ਲਵਾ ਰੁਤ ਗਰਮੀ ਦੀ ਆਈਆ', ਅੰਦਰ ਬਾਹਰ ਤਪਸ਼ ਹੈ। ਇਕ ਬਿਰਹਨ ਦੇ ਮਨ ਵਿਚ ਵਿਛੋੜੇ ਦੀ ਅਗਨੀ ਗਰਮ ਰੁਤ ਦੀ ਅਗਨੀ ਨਾਲ ਇਕ ਮਿਕ ਹੋਈ ਪਈ ਹੈ। ਠੰਡੀਆਂ ਹਵਾਵਾਂ ਤੇ ਸਾਵਣ ਦੀਆਂ ਫੁਹਾਰਾਂ ਲਈ ਤਰਲੋਮਛੀ ਹੋਇਆ ਮਨ ਢੋਲ ਦੇ ਵਸਲ ਲਈ ਬਿਹਬਲ ਹੋ ਉਠਦਾ ਹੈ। ਜੇ ਮਾਹੀ ਘਰ ਹੈ ਤੇ ਕਿਧਰੇ ਉਠ ਤੁਰਿਆ ਹੈ ਤਾਂ ਉਹਦੇ ਭੱਖ-ਦੁਪਹਿਰੀਂ ਜਾਣ ਤੇ ਮੁਟਿਆਰ ਦਾ ਮਨ ਚਿੰਤਾ ਵਿਚ ਪੈ ਜਾਂਦਾ ਹੈ :—

ਚੰਨਾ ਮਾਹੜਾ ਖੁੰਬਿਆ ਵਗਨੀਆਂ ਨਹਿਰਾਂ,

ਚਨ ਉਠੀ ਟੁਰਿਆ ਭਖਣੀਆਂ ਦੁਪਹਿਰਾਂ।

ਇਸ ਗਰਮੀ ਦੀ ਰੁੱਤ ਗੋਰੀ ਬਿਖੜੇ ਪੈਂਡਿਆਂ ਤੇ ਟੁਰਦੀ ਪੈਰਾਂ ਦੀਆਂ ਤਲੀਆਂ ਝੁਲਸਾ ਬਹਿੰਦੀ ਹੈ ਤੇ ਅੰਬੀ ਦੀ ਛਾਵੇਂ ਬਹਿਣ ਦੀ ਕਲਪਨਾ ਕਰਦੀ ਹੈ, ਨਾਲ ਹੀ ਪੀਆ ਦੇ ਪੈਰਾਂ ਲਈ ਖੜਾਵਾਂ ਲੈਣਾ ਲੋਚਦੀ ਹੈ।

ਉਚਿਆਂ ਪਹਾੜੀਆਂ ਓ ਜਿੰਦੇ ਮੇਰੀਏ ਬਿੱਚ ਪੈਂਡੇ ਬਿਖੜੇ,
ਚੁਕਰਾਂ ਨੇ ਪੈਂਦੀਆਂ, ਲਗਦੀਆਂ ਕਚੀਆਂ ਠੋਕਰਾਂ,
ਤਰੁੱਟੀ ਗਈਆਂ ਪੈਰੇਂ ਦੀਆਂ ਤਲੀਆਂ,
ਜਾਈ ਬਹਾਮਾ ਅੰਬੇ ਦੀਆਂ ਛਾਮਾਂ,
ਓ ਮੇਰੇ ਪੀਆ ਗੀ ਲੈਨੀਆਂ ਖੜਾਮਾਂ।

ਪਰਦੇਸ ਗਏ ਢੋਲ ਲਈ ਕਾਲੀ ਬਦਲੀ ਨੂੰ ਵਰ੍ਹਣ ਦੀ ਅਰਜ਼ੋਈ ਕੀਤੀ ਜਾਂਦੀ ਹੈ :—

ਆਖੀਂ ਵੇ ਵਰ੍ਹਿਆਂ ਬਦਲਾ ਕਾਲਿਆ,
ਤੈ ਜਾਈ ਵਰ੍ਹਿਆਂ ਸਜਨਾ ਦੇ ਦੇਸ ਵੇ।

ਜਿਉਂ ਜਿਉਂ ਕਾਲੀਆਂ ਘਟਾਵਾਂ ਘਿਰਦੀਆਂ ਆਉਂਦੀਆਂ ਹਨ, ਮਿਲਣ ਦੀ ਤੀਬਰਤਾ ਵਧਦੀ ਜਾਂਦੀ ਹੈ। ਮੇਵੇ ਪੱਕ ਗਏ ਹਨ ਪਰ ਨਾਲ ਬਹਿ ਖਾਣ ਵਾਲੇ ਪਰਦੇਸ ਬੈਠੇ ਹਨ। ਖੁਸ਼ੀ ਤਾਂ ਉਨ੍ਹਾਂ ਘਰ ਜਿਨ੍ਹਾਂ ਦੇ ਢੋਲ ਘਰ ਆ ਗਏ ਹਨ।

ਹਾੜੇ ਦੇ ਮਹੀਨੇ ਅੰਬੀਆਂ ਪਕੀਆਂ ਤੁਸ ਰਹੇ ਪਰਦੇਸ
ਅਸਾਂ ਤੋੜ ਨਾ ਚੱਖੀਆਂ।
ਰਾਤਾਂ ਨ੍ਹੇਰੀਆਂ, ਮਹੀਨੇ ਕਾਲੇ,
ਜਿੰਦੇ ਘਰ ਢੋਲ ਤਿੰਨਾਂ ਦੀਪਕ ਬਾਲੇ।

ਤੇ ਫੇਰ ਸਾਵਣ ਦੀਆਂ ਫੁਹਾਰਾਂ ਪੈਣ ਲਗਦੀਆਂ ਹਨ, ਤਪਸ਼ਾਂ ਮਿਟਦੀਆਂ ਹਨ ਤੇ ਮਨ ਸਜਣ ਨੂੰ ਮਿਲਣ ਦੀ ਖਿੱਚ ਵਸ ਹੋਇਆ ਪੁਕਾਰ ਉਠਦਾ ਹੈ :—

ਜੰਮੂਆਂ ਦੀ ਕੰਢੀਆਂ ਬਰਖਾ ਲਗੀਦੀ,
ਧਾਰੇਂ ਪਵੈਦੇ ਪਾਲੇ,
ਚੌਂਹ ਚੁਫੇਰਾਂ ਗੇ ਛਾਈ ਗੇ ਦੇ ਨ ਬਦਲੂ ਕਾਲੇ।
ਬਦਲੂਆਂ ਕੋਲਾ ਭੀ ਉੱਚਾ ਹੋਈ ਹੋਈ,
ਮਨ ਤੁਕੀ ਦੇਆ ਦਾ ਆਲੇ।

ਹਰ ਪਾਸੇ ਜਲ ਥਲ ਹੋ ਜਾਂਦਾ ਹੈ, ਹਰਿਆਵਲ ਪਸਾਰ ਜਾਂਦੀ ਹੈ, ਫੁਲ ਖਿੜ ਪੈਂਦੇ ਹਨ ਤੇ ਬਦਲਾਂ ਦੀ ਘਨਘੋਰ, ਨਦੀਆਂ ਦਾ ਸ਼ੋਰ ਤੇ ਡੂੰਘਿਆਂ ਨਾਲਿਆਂ ਵਿਚ ਬੰਸੀ ਦੀ ਗੁੰਜਾਰ ਵਿਚ ਬਿਰਹਨ ਢੋਲ ਸਪਾਈ ਨੂੰ ਸੁਹਾਉਣੀ ਰੁੱਤ ਦਾ ਸੰਦੇਸ਼ ਭੇਜਦੀ ਹੈ :—

ਡੂੰਘਿਆਂ ਨਾਲਿਆਂ ਫੁਲ ਜੇ ਖਿੜਿਆ,
ਖਿੜਿਆ ਅਸਲ ਗੁਲਾਬ ਸੁਪਾਹੀਆ ਜੀ।
ਡੂੰਘਿਆਂ ਨਾਲਿਆਂ ਬੰਸੀ ਜੇ ਬਜਦੀ,
ਪਈ ਗਈ ਘਨਘੋਰ ਸੁਪਾਹੀਆ ਜੀ।
ਡੂੰਘਿਆਂ ਨਾਲਿਆਂ ਨੀਰ ਜੇ ਬਗਦਾ,
ਛੰਮ ਛੰਮ ਕਰਦਾ ਛੋੜ ਸੁਪਾਹੀਆ ਜੀ।

ਜਿਵੇਂ ਵਰ੍ਹਾ ਰੁੱਤਾਂ ਦੇ ਫੇਰ ਤੇ ਪਰੀਵਰਨ ਨਾਲ ਲੰਘ ਜਾਂਦਾ ਹੈ। ਮਨੁੱਖਾ ਮਨ ਪਰਕਿਰਤੀ ਦੇ ਪਰੀਵਰਤਨ ਨਾਲ ਕਦੀ ਬਿਰਹਾ ਵਿਚ ਤਪਦਾ ਤੇ ਕਦੇ ਇਸ ਦੇ ਖੇੜੇ ਵਿਚ ਖਿੜ ਪੈਂਦਾ ਹੈ। ਇਹ ਮਨੁੱਖਾ ਜੀਵਨ ਵਿਸ਼ੇਸ਼ ਕਰ ਇਸਤਰੀ-ਮਨ ਪਰਕਿਰਤੀ ਨਾਲ ਜੁੜਿਆ ਹੋਇਆ ਲੰਘਦਾ ਜਾਂਦਾ ਹੈ। ਸੁਹਾਉਵੇ ਦਰਿਸ਼, ਖਿੜੀ ਮੁਸਕਾਉਂਦੀ ਬਨਸਪਤੀ, ਫੁਲ, ਫਲ ਅਤੇ ਰੰਗ ਬਰੰਗੇ ਪੰਛੀ ਉਹਨੂੰ ਚੰਗੇ ਲਗਦੇ ਹਨ ਪਰ ਉਹਦੇ ਦੁਖ ਸੁਖ, ਚਿੰਤਾਵਾਂ ਤੇ ਹਿਰਖ ਉਹਦੇ ਜਜ਼ਬਿਆਂ ਨੂੰ ਹਲੂਣਦੇ ਹਨ।

ਲੋਕ ਗੀਤਾਂ ਵਿਚ ਦਿਸਦੀ ਸੁੰਦਰਤਾ ਨੂੰ ਕਿਸੇ ਨਾ ਕਿਸੇ ਭਾਂਤ ਉਲੀਕਿਆ ਜ਼ਰੂਰ ਹੈ ਪਰ ਪਰਕਿਰਤੀ ਦੇ ਬਦਲਦੇ ਰੰਗਾਂ ਦਾ ਜੀਵਨ ਤੇ ਪਰਭਾਵ ਵਧੇਰੇ ਪਰਗਟ ਹੁੰਦਾ ਹੈ। ਇਹ ਬਦਲਦੇ ਰੰਗ ਮਨੁੱਖ ਵਿਚ ਯਾਦਾਂ ਤੇ ਕਲਪਨਾਵਾਂ ਦਾ ਹੜ ਲੈ ਆਉਂਦੇ ਹਨ, ਉਹਦੇ ਜਜ਼ਬਿਆਂ ਨੂੰ ਫੂਕਦੇ ਹਨ ਤੇ ਬਿਰਹਾ ਤੇ ਵਸਲ ਦੇ ਘੁੰਮਣਘੇਰਾਂ ਵਿਚ ਤੜਪਾਂਦੇ ਹਨ। ਇਸ ਤਰ੍ਹਾਂ ਮਨੁੱਖਾ — ਜੀਵਨ ਕੁਦਰਤ ਦੇ ਪਰਭਾਵ ਤੋਂ ਅਭਿੱਜ ਨਹੀਂ ਰਹਿ ਸਕਦਾ। ਇਹ ਪਰਭਾਵ ਜੀਵਨ ਵਿਚ ਰਚਮਿਚ ਕੇ ਕੁਦਰਤ ਅਤੇ ਮਨੁੱਖ ਦੇ ਸੁਮੇਲ ਨੂੰ ਸ਼ਿੰਗਾਰਦਾ ਰਹਿੰਦਾ ਹੈ।

———

# ਜੇਹਲਮ ਵਾਦੀ ਵਿਚ ਪੰਜਾਬੀ ਰੰਗ

ਪ੍ਰੇਮ ਸਿੰਘ

ਜੰਮੂ ਕਸ਼ਮੀਰ ਰਿਆਸਤ ਨੂੰ, ਸਰਕਾਰੀ ਅਮਲਦਾਰੀ ਲਈ ਤਿੰਨ ਸੂਬਿਆਂ, ਜੰਮੂ, ਕਸ਼ਮੀਰ ਤੇ ਲਦਾਖ ਵਿਚ ਵੰਡਿਆ ਗਿਆ ਹੈ।[1] ਏਹਨਾਂ ਤਿੰਨਾਂ ਸੂਬਿਆਂ ਦਾ ਭੂਗੋਲਿਕ ਤੇ ਸਭਿਆਚਾਰਕ ਰੰਗ ਵੀ ਨਿੱਜੀ ਹੈ। ਸੁਮਚੀ ਰਿਆਸਤ ਵਿਚ ਸੱਤ ਲੋਕ ਬੋਲੀਆਂ ਬੋਲੀਆਂ ਜਾਂਦੀਆਂ ਹਨ।[2] ਪਰ ਏਹਨਾਂ ਚੋਂ ਕਸ਼ਮੀਰੀ, ਪੰਜਾਬੀ, ਤੇ ਪਹਾੜੀ (Unspecified) ਮੁੱਖ ਬੋਲੀਆਂ ਮੰਨੀਆਂ ਗਈਆਂ ਹਨ।[3] ਭਾਸ਼ਾਈ ਤੇ ਸਭਿਆਚਾਰਕ 'ਅਨੇਕਤਾ' ਦੇ ਹੁੰਦਿਆਂ ਵੀ ਰਿਆਸਤ ਦੇ ਲੋਕ ਜੀਵਨ ਵਿਚ ਸਦਾ ਹੀ 'ਏਕਤਾ' ਰਹੀ ਹੈ। ਲੱਖ ਵਖੇਵਿਆਂ ਦੇ ਹੁੰਦਿਆਂ ਵੀ, ਇਥੇ ਪੀੜਾਂ ਤੇ ਭੀੜਾਂ ਦੀ ਸਾਂਝ ਰਹੀ ਹੈ। ਬੋਲੀਆਂ ਦੀ ਦੂਰੀ, ਦਿਲਾਂ ਦੀ ਸਾਂਝੀ ਧੜਕੱਣ ਨੂੰ ਭੰਗ ਨਹੀਂ ਕਰ ਸਕੀ ਹੈ। ਇਤਿਹਾਸਕ ਵਾਹਵਰੋਲੇ ਆ ਕੇ ਲੰਘ ਗਏ ਪਰ ਧਰਤੀ ਦੀ ਪ੍ਰੀਤ ਮਾਂਦੀ

1. Census Report of 1941 : Vol XXII Page 1-3

2. Regional Languages, Constitution of Jammu and Kashmir 6th Schedule—Section 146.

3. Three numerically most important Languages (including mother tongues grouped under them) Censused in 1961. Volume VI Pages 212—214.

| | | |
|---|---|---|
| (a) | Kashmiri | 1937, 817 |
| | Panjabi | 978, 393 |
| | Pahari | 243, 707 |

ਪੈਣ ਤੇ ਵੀ ਟੁੱਟੀ ਨਹੀਂ। ਡੂਗਰਾਂ (ਪਾਹੜਾਂ) ਤੇ ਵਾਦੀਆਂ ਦੇ ਵਾਸੀ, ਸਦਾ ਹੀ ਕਸ਼ਮੀਰੀ ਰਹੇ ਹਨ।

ਜੇਹਲਮ ਵਾਦੀ, ਵੈਰੀ ਨਾਗ ਤੋਂ ਖਾਦਨਿਆਰ ਤੱਕ ਰਿਆਸਤ ਦੇ ਦਿਲ ਦੀ ਧੜਕੱਣ ਹੈ। ਕੁਦਰੱਤ ਰਾਣੀ ਨੇ ਇਸ ਵਾਦੀ ਨੂੰ ਲੂੰਹ ਲੂੰਹ ਲਾਸਾਨੀ ਹੁਸਨ ਨਾਲ ਸ਼ਿੰਗਾਰਿਆ ਹੈ। ਕਸ਼ਮੀਰ ਦਾ ਨਾਂ ਲੈਂਦਿਆਂ ਹੀ ਸਾਡੀਆਂ ਅੱਖਾਂ ਅਗੇ, ਚਿਟੇ ਬਰੱਫ ਨਾਲ ਕਜੇ ਪਾਹੜਾਂ ਦੀਆਂ ਅਕਾਸ਼ ਚੁਮਦੀਆਂ ਚੋਟੀਆਂ ਤੇ ਨੀਲਮ-ਰੰਗੀਆਂ ਮਿਠੀਆਂ ਝੀਲਾਂ, ਫੁਲਾਂ ਲਦੇ ਬਾਗਾਂ ਤੇ ਮਰਗਾਂ ਅਤੇ ਕਲਾਵੇ ਭਰਦੀਆਂ ਵਾਦੀਆਂ ਆ ਜਾਂਦੀਆਂ ਹਨ। ਇਸ ਹੁਸੀਨ ਵਾਦੀ ਨੂੰ, ਕਵੀਆਂ ਨੇ ਰੱਝ ਕੇ ਗਾਇਆ ਹੈ:-

"ਗਰ ਫਰਦੋਸ ਬਰ ਰੋਏ ਜ਼ਮੀਨ ਅਸੱਤ
ਹਮੀਂ ਅਸਤੋ ਹਮੀਂ ਅਸੱਤ।"

ਪਰ ਜਨਤੇ ਬੇਨਜ਼ੀਰ ਦਾ ਹੁਸੱਨ ਨਿਰਾ ਇਹਦੀ ਕੁਦਰਤੀ ਰੰਗਾ ਰੰਗੀ ਵਿਚ ਹੀ ਨਹੀਂ ਸਗੋਂ ਇਹਦੀ ਸਭਿਆਚਾਰਕ ਬਹੁ ਰੰਗੀ ਵਿਚ ਵੀ ਹੈ। ਇਹ ਠੀਕ ਹੈ ਕਿ ਜੇਹਲਮ ਵਾਦੀ ਕਸ਼ਮੀਰੀ ਬੋਲੀ ਤੇ ਸਭਿਆਚਾਰਕ ਦਾ ਪੇਕਾ ਹੈ।[1] ਸਦੀਆਂ ਪੁਰਾਣਾ ਕਸ਼ਮੀਰੀ ਕਲਚਰ ਇਥੇ ਹੀ ਪ੍ਰਵਾਨ ਚੜ੍ਹਿਆ ਹੈ। ਪਰ ਇਤਿਹਾਸ ਗਵਾਹ ਹੈ ਕਿ ਕਸ਼ਮੀਰੀ ਕਲਚਰ ਦਾ ਦੁਸ਼ਾਲਾ ਰੰਗ ਬਰੰਗੇ ਤਾਣੇ ਬਾਣੇ ਨਾਲ ਉਣਿਆ ਗਿਆ ਹੈ।[2] ਕਸ਼ਮੀਰੀ ਕਲਚਰ ਭਾਰਤੀ ਕਲਚਰ ਵਾਂਗ, ਸਹਿਨ-ਸ਼ੀਲਤਾ ਅਤੇ ਰੱਲ ਕੇ ਜੀਣ ਤੇ ਥੀਣ ਦਾ ਨਾਂ ਹੈ। ਇਥੇ ਸਦਾ ਤੋਂ ਹੀ ਸਭਿਆਚਾਰਕ ਕਾਰਵਾਨ ਆਉਂਦੇ ਰਹੇ ਹਨ।[3]

ਇਸ ਕਸਮੀਰ ਰੀਜਨ ਵਿਚ ਕਸ਼ਮੀਰੀ ਤੋਂ ਛੁਟ, ਪੰਜਾਬੀ, ਗੋਜਰੀ ਤੇ ਪਹਾੜੀ

1. Kashmiri Language has its home fixed in the valley of Kashmir and the Contiguous valley beyond which it is neither spoken nor easily understood by outsiders. Cen. 1931 vol· XXIV

2. It is probable that, at Asoka's Time there was a brisk social and cultural intercourse between Kashmir and the Indian plains. As a result, quite a number of Indians must have settled there. History of Kashmir— P. N. K. Bamzai.

3. Thus Kashmir experienced successirely and some times together Budhist, Hindu and Muslim influences, creating a mixed but harmonised culture which is so evident even today. Shri Jawahar Lal Nehru Foreword to history of Kashmir by Bamzai.

ਬੋਲੀਆਂ ਜਾਂਦੀਆਂ ਹਨ ।[1] ਪੰਜਾਬੀ ਬੋਲਣ ਵਾਲੇ, ਕਸ਼ਮੀਰ ਦੇ ਜਮ-ਪਲ ਹੋਣ ਤੇ ਵੀ ਆਪਣੇ ਪੰਜਾਬੀ ਸਭਿਆਚਾਰਕ ਰੰਗ ਨੂੰ ਸਾਂਭੀ ਬੈਠੇ ਹਨ । ਬੋਲੀ ਤੋਂ ਛੁਟ ਇਹਨਾਂ ਲੋਕਾਂ ਦੀ ਰਹਿਣੀ ਬਹਿਣੀ, ਰਸਮ ਰਿਵਾਜ ਤੇ ਮੇਲੇ ਆਦਿ ਆਪਣੇ ਹਨ । ਅੱਣਗਿਣਤ ਸਦੀਆਂ ਲੰਘ ਜਾਣ ਤੇ ਵੀ ਇਹਨਾਂ ਦਾ ਪੰਜਾਬੀ ਰੰਗ ਕੁਮਲਾਇਆ ਨਹੀਂ । ਇਹ ਸੱਚ ਹੈ ਇਨ੍ਹਾਂ ਦੀ ਬੋਲੀ ਵਿਚ ਕਈ ਮਤ-ਭੇਦ ਹਨ । ਇਹੋ ਜਿਹਾ ਹੋਣਾ ਕੁਦਰਤੀ ਹੈ । ਇਹ ਲੋਕ ਵਾਦੀ ਦੇ ਕਈ ਸਥਾਨਾਂ ਤੇ ਰਹਿੰਦੇ ਹਨ ਅਤੇ ਸਥਾਨਿਕ ਦੂਰੀਆਂ ਬੋਲੀ ਦੇ ਸਥਾਨਿਕ ਭੇਦਾਂ ਨੂੰ ਜਨਮ ਦੇਂਦੀਆਂ ਹਨ । ਪਰ ਵਾਦੀ ਵਿਚ ਬੋਲੀ ਜਾਂਦੀ ਪੰਜਾਬੀ ਦਾ ਭਾਰੂ ਰੰਗ ਲਹਿੰਦੀ ਦਾ ਹੈ। ਇਹ ਮਾਝੀ ਨਾਲੋਂ ਲਹਿੰਦੀ ਦੇ ਉਪ ਰੂਪਾਂ, ਪਠੋਹਾਰੀ ਪੁਣਛੀ ਤੇ ਚਿਬਾਲੀ ਦੇ ਵਧੇਰੇ ਨੇੜੇ ਹੈ । ਇਹ ਦੀ ਵਿਸ਼ੇਸ਼ਤਾ ਇਹਦੇ ਗੁੰਦਵੇਂ ਤੇ ਸੰਗਣੇ ਰੰਗ ਵਿਚ ਹੈ :—

| ਕੇਂਦਰੀ ਪੰਜਾਬੀ | ਲਹਿੰਦੀ ਪੰਜਾਬੀ | ਵਾਦੀ 'ਚ ਬੋਲੀ ਜਾਂਦੀ ਪੰਜਾਬੀ |
|---|---|---|
| ਮੈਂ ਤੈਨੂੰ ਮਾਰਾਂਗਾ | ਮਾਰਸਾਂ | ਮਾਰਸੈਂਈ |

| ਕੇਂਦਰੀ ਪੰਜਾਬੀ | ਪਠੋਹਾਰੀ | ਵਾਦੀ ਦੀ ਪੰਜਾਬੀ |
|---|---|---|
| ਮੈਨੂੰ ਲੈ ਚਲੋ ਢੋਲੇ ਕੋਲ | ਮਿਘੀ ਘਿਨ ਜੁਲੋ ਢੋਲੇ ਕੋਲ | ਮੁਘੋ ਘਿਨ ਜੁਲ ਢੋਲੇ ਕੋਲ |

ਲੋਕ ਗੀਤ ਬੋਲੀ ਦਾ ਅਮੀਰ ਤੇ ਕੁਦਰਤੀ ਵਿਰਸਾ ਹੁੰਦੇ ਹਨ । ਸੁਭਾਵਕਤਾ ਤੇ ਦਿਲੜੀ ਦੀ ਵਿਲਕਣੀ ਇਨ੍ਹਾਂ ਦੇ ਜਿੰਦ ਜਾਨ ਹਨ' ਬੋਲੀ ਦੀ ਰੂਹ ਉਹਦੇ ਲੋਕ ਗੀਤਾਂ ਦੀ ਆਰਸੀ 'ਚੋਂ ਸਹਿਜੇ ਹੀ ਤਕੀ ਜਾ ਸਕਦੀ ਹੈ। ਸਾਡੀ ਵਾਦੀ 'ਚ ਪੰਜਾਬੀ ਮੁਸਲਮਾਨਾਂ, ਸਿੱਖਾਂ ਤੇ ਹਿੰਦੂਆਂ ਦੀ ਮਾਂ-ਬੋਲੀ ਹੈ ਅਤੇ ਇਹ ਲੋਕ ਵਾਦੀ ਦੇ ਵਖ ਵਖ ਇਲਾਕਿਆਂ ਵਿਚ ਰਹਿੰਦੇ ਹਨ । ਇਹਨਾਂ ਦੇ ਲੋਕ ਗੀਤ[2] ਜੀਵਨ ਦੀ ਇਕ ਸੁਭਾਵਕ ਤਸਵੀਰ ਪੇਸ਼ ਕਰਦੇ ਹਨ :—

(ੳ) ਉਡੀਂ ਉਡੀਂ ਕਾਵਾਂ ਮੋਤੀ ਚੁਗਦਿਆ
ਜਾਈਂ ਆਖੀਂ ਮਾਹੜੀ ਵੇ ਅੰਬੜੀ ।
ਤੁੜੀ ਬੇਟੜੀ ਵੇ ਜਾਇਆ,
ਤੁੜੀ ਨਖਰੇਟੜੀ ਵੇ ਜਾਇਆ ।

(ਅ) ਕੋਠਾ ਕੀਆਂ ਦਰੇਮਿਆ, ਬਾਵਾ ਕੀਆਂ ਨਿੰਮਿਆ ।
ਕੋਠੇ ਦੀ ਅਉਧ ਪੁਰਾਣੀ ਵੇ ਕੋਠਾ ਤਾਂ ਦਰੇਮਿਆ ।
ਧੀ ਵੇ ਜੁਲੀ ਘਰ ਆਪਣੇ, ਬਾਵਾ ਤਾਂ ਨਿੰਮਿਆ ।

---

1.

| District | Panjabi | Pahari | Gojri |
|---|---|---|---|
| Anantnag | 8, 135 | 7, 855 | 27, 018 |
| Srinagar | 10, 883 | 1, 200 | 14, 199 Census |
| Baramulla | 15, 489 | 55, 837 | 23, 276 Report |
| Muzaffarabad | 48, 163 | (1941 Census | Report) 1961 |

2. ਸਾਡੇ ਲੋਕ ਗੀਤ — ਪ੍ਰੋ: ਸੇਵਾ ਸਿੰਘ

(ਝ) ਇਕ ਛਤਰੀ ਚੋਂਦੀ ਏ,
ਸੁਰਮੇ ਦਾ ਨਾਂ ਬਦਨਾਂ, ਯਾਰੀ ਦਿਲਾਂ ਦੀ ਹੁੰਦੀ ਏ।

(ਵਾਦੀ ਦੇ ਲੋਕ ਗੀਤ)

(ਸ) ਚੰਨ ਚੜ੍ਹਿਆ ਮਾਂਹ ਰਮਜ਼ਾਨ ਦਾ
ਮੈਨੂੰ ਖਤਰਾ ਤੇਰੀ ਜਾਨ ਦਾ
ਰੋਜ਼ੇ ਪਈ ਰਖਦੀ ਆਂ ਮਿਲ ਮੈਨੂੰ।

(ਦਰਾਵੇ ਦੇ ਗੀਤ)

ਲੋਕ ਗੀਤਾਂ ਤੋਂ ਛੁਟ ਲੋਕ ਕਹਾਣੀਆਂ ਸਾਡੇ ਲੋਕ ਸਾਹਿਤ ਦਾ ਅਨਿਖੜ ਭਾਗ ਹਨ :-

(ੳ) ਚੰਨਾ ਮਾਹਿੜਆ ਬਨਾਂ ਵਿਚ ਬੋਲਦੀ ਆ ਕਾਗਣੀ,
ਸੁਖਾਂ ਵਾਲੀ ਸੁਤੀ ਏ ਤੇ ਦੁਖਾਂ ਵਾਲੀ ਜਾਗਣੀ,
ਹਾਏ ਪ੍ਰਦੇਸੀਆ ਚੰਨਾ ਰੱਬ ਮੇਲੇਂ। (ਚੰਨ)

(ਅ) ਦਰਸ਼ੀ ਦੇ ਬਣਾਂ ਵਿਚ ਘੜਦੀਆਂ ਕਲਮਾਂ,
ਚਲਾ ਗਿਆ ਮੁਨਸ਼ੀ, ਕੌਣ ਲਾਸੀ ਮਲਮਾਂ ਓ,
ਲਗੀ ਕੈਂਚੀ ਦਿਲੇ ਦੀ। (ਕੈਂਚੀ)

ਇੰਝ ਸਾਡਾ ਲੋਕ ਸਾਹਿਤ ਲੋਕ ਗੀਤ, ਅਖਾਣਾਂ ਤੇ ਮਹਾਵਰਿਆਂ ਨਾਲ ਮੂੰਹ ਮੂੰਹ ਭਰਿਆ ਹੋਇਆ ਹੈ।

ਲੋਕਾਂ ਦੇ ਪਹਿਰਾਵੇ ਵਿਚ ਸਥਾਨਕ ਜਲ-ਵਾਯੂ ਦਾ ਡੂੰਘਾ ਹੱਥ ਹੁੰਦਾ ਹੈ ਪਰ ਕਸ਼ਮੀਰ ਦੀ ਰੱਤ-ਚੂਸਵੀਂ ਠੰਡ ਵਿਚ ਵੀ ਪੰਜਾਬੀ ਬੋਲਣ ਵਾਲੀਆਂ ਕਸ਼ਮੀਰਣਾਂ ਨੇ ਪੰਜਾਬੀ ਕਮੀਜ਼ ਤੇ ਸਲਵਾਰ ਨੂੰ ਗਲ ਲਾਈ ਰਖਿਆ ਹੈ। 'ਫਹਿਰਨ' ਕਸ਼ਮੀਰੀ ਵੇਸ ਦਾ ਮੁਖ ਅੰਗ ਹੈ ਪਰ ਅਸਾਂ ਅਜ ਤਕ ਕੋਈ ਵਿਰਲਾ ਹੀ ਪੰਜਾਬੀ ਬੋਲਣ ਵਾਲਾ ਕਸ਼ਮੀਰੀ ਤਕਿਆ ਹੈ ਜਿਹਨੇ ਫਹਿਰਨ ਪਾਇਆ ਹੋਵੇ, ਪਰ ਹਾਂ ਕਮੀਜ਼ ਸਲਵਾਰ ਫਹਿਰਨ ਨੂੰ ਦਿਨ ਥੋਂ ਦਿਨ ਪਹਿਰਾਵੇ ਦੇ ਪਿੜ 'ਚੋਂ ਬਾਹਰ ਧਿਕ ਰਹੇ ਹਨ। ਅਤੇ ਸ੍ਰੀਨਗਰ ਦੇ ਬਜ਼ਾਰਾਂ ਵਿਚ ਕਸ਼ਮੀਰਣਾਂ ਨਾਲੋਂ ਪੰਜਾਬਣਾਂ ਵਧ ਨਜ਼ਰ ਆਉਂਦੀਆਂ ਹਨ। 'ਦੁਪਟੇ' ਨੇ 'ਕਸਾਬੇ' ਨੂੰ ਭਜਾ ਦਿਤਾ ਹੈ।

ਇੰਝ ਹੀ ਪੰਜਾਬੀ ਬੋਲਦੀਆਂ ਕਸ਼ਮੀਰਣਾਂ ਦਾ ਹਾਰ ਸ਼ਿੰਗਾਰ ਵੀ ਪੰਜਾਬੀ ਹੈ। ਪੈਰ ਦੀਆਂ ਉਂਗਲਾਂ ਤੋਂ ਲੈ ਸਿਰ ਦੀ ਚੋਟੀ ਤਕ ਇਹਨਾਂ ਦੇ ਅਣਕੱਜੇ ਗੋਰੇ ਅੰਗਾਂ ਨੂੰ ਗਹਿਣੇ ਸ਼ਿੰਗਾਰਦੇ ਰਹੇ ਹਨ। ਇਹਨਾਂ ਦੀਆਂ ਹਾਰ ਸ਼ਿੰਗਾਰ ਦੀਆਂ ਪਟਾਰੀਆਂ, ਚੌਂਕ ਚੰਨ, ਟਿਕਾ, ਕਲਿਪ, ਛਿਕਾਂ ਡੰਡੀ, ਪ੍ਰੂੰਦੀ, ਤੀਲੀ, ਲੌਂਗ, ਨੱਥ, ਹਸਲੀ, ਕੰਢੀ ਬਦਾਮਾਂ ਦੀ ਕੰਢੀ, ਗੁਲੂਬੰਦ, ਹਮੇਲ, ਗਾਨੀ, ਮਾਲਾ ਹਾਰ, ਹੋਲਦਿਲੀ, ਰਾਣੀਹਾਰ, ਤਵੀਤ, ਬੁੰਦੇ, ਗੋਖੜੂ, ਸਿੰਘਾੜੇ, ਲਛੇ, ਘੜੀਚੂੜੀ, ਬਾਕਾਂ, ਕੰਙਣ ਪਹੁੰਚੀ, ਹੱਥਫੂਲ ਛਾਪਾਂ, ਆਰਸੀ, ਮੁੰਦਰੀਆਂ, ਛਲੇ, ਗੂਠੜੇ ਤੇ ਕੜੀਆਂ ਨਾਲ ਭਰੀਆਂ ਰਹਿੰਦੀਆਂ ਸਨ।

ਇਹ ਸਾਰੇ ਦੇ ਸਾਰੇ ਗਹਿਣੇ ਪੰਜਾਬੀ ਹਨ।[1] ਗਹਿਣਿਆਂ ਤੋਂ ਛੁਟ ਨੀਲ ਖੁਨਣ ਦਾ ਰਿਵਾਜ, ਪੰਜਾਬੀ ਬੋਲਦੀਆਂ ਕਸ਼ਮੀਰਣਾਂ ਨੂੰ ਆਪਣੀਆਂ ਗੁਆਂਢਣਾਂ ਨਾਲੋਂ ਵਖ ਕਰਦਾ ਹੈ। ਪਰ ਗੋਰੇ ਗੋਰੇ ਅੰਗਾਂ ਤੇ ਨੀਲ ਖੁਨਣੇ ਅਤੇ ਅੰਗ ਅੰਗ ਨੂੰ ਗਹਿਣੇ ਨਾਲ ਸ਼ਿੰਗਾਰਣਾ ਹੁਣ ਤਾਂ 'ਅਮਾਂ ਬਾਵੇ' ਦੇ ਵੇਲੇ ਦੀਆ 'ਬਾਤਾਂ' ਬਣ ਕੇ ਰਹਿ ਗਈਆਂ ਹਨ। ਅਜ ਤਾਂ ਗਲਾਂ ਹੀ ਹੋਰ ਹਨ। ਗਹਿਣਿਆਂ ਦਿਆਂ ਸੈਟਾਂ ਨੇ ਪਿਟਾਰੀਆਂ ਦੀ ਥਾਂ ਲੈ ਲਈ ਹੈ। ਪਰ ਅਜੋਕੇ ਗਹਿਣਿਆਂ ਤੇ ਵੀ ਕਸ਼ਮੀਰੀ ਰੰਗ ਨਾਲੋਂ ਪੰਜਾਬੀ ਛਾਪ ਵਧੇਰੇ ਹੈ।

ਸ਼ਿੰਗਾਰਿਆ ਹੁਸਨ ਜੇ ਨੱਚਦਾ ਨਹੀਂ ਪੈਲਾਂ ਪਾਂਦੀ ਨਹੀਂ ਤਾਂ ਉਹ ਹੁਸਨ ਹੀ ਕੀ ਹੋਇਆ ? ਇੰਝ ਹੀ ਜਵਾਨੀ ਦਾ ਨਾ ਨੱਚਣਾ ਜਵਾਨੀ ਦੀ ਹਤਕ ਹੈ। ਹੁਸਨ ਜਵਾਨੀ ਦੇ ਨਾਚ ਦੀ ਕਹਾਣੀ, 'ਆਦਮ ਤੇ ਹਵਾ' ਦੀ ਕਹਾਣੀ ਹੈ। ਖਿੜੀ ਚਾਨਣੀ ਵਿਚ ਜਦੋਂ ਵੀ ਚੜ੍ਹਦੀਆਂ ਜਵਾਨੀਆਂ ਮਿਲੀਆਂ, ਇਸ਼ਕ ਦੇ ਪਿਆਲੇ ਛਲਕ ਪਏ ਅਤੇ ਪਿਆਰ ਦਾ ਖੁਮਾਰਿਆ ਅੰਗ ਅੰਗ ਨਚ ਉਠਿਆ। ਨਚਦੀ ਜਵਾਨੀ ਨੂੰ ਜਿਹਨੇ ਵੀ ਵੇਖਿਆ ਉਹ ਨੱਚ ਪਿਆ ਅਤੇ ਇੰਝ 'ਲੋਕ ਨਾਚ' ਦੀ ਪਿਰਤ ਤੁਰ ਪਈ।

ਕਸ਼ਮੀਰੀ ਲੋਕ ਆਖਣੇ ਕੁਦਰਤੀ ਆਲੇ ਦੁਆਲੇ ਵਾਂਗ ਬੜੇ ਹੁਸੀਨ ਹਨ। ਨੱਚਣਾ ਇਹਨਾਂ ਦੇ ਸਭਿਆਚਾਰ ਦਾ ਅਨਿਖੜ ਅੰਗ ਰਿਹਾ ਹੈ। ਟਕਸਾਲੀ ਤੇ ਲੋਕ ਨਾਚ ਇਹਨਾਂ ਦੇ ਨਾਚ ਦੇ ਮੁਖ ਰੂਪ ਰਹੇ ਹਨ।[2] ਪਰ ਕਸ਼ਮੀਰ ਵਿਚ ਇਸਲਾਮੀ ਸਭਿਆਚਾਰ ਦੇ ਆਉਣ ਨਾਲ 'ਨਾਚ' ਦਾ ਰਿਵਾਜ ਮਾਂਦਾ ਪੈ ਗਿਆ। ਮਰਦ ਤਾਂ ਕੋਈ ਨਾਚ ਨਹੀਂ ਨਚਦੇ ਪਰ ਤੀਵੀਆਂ ਈਦਾਂ ਤੇ ਵਿਆਹ ਸ਼ਾਦੀਆਂ ਤੇ 'ਰੋਫ ਨਾਚ' ਨਚਦੀਆਂ ਹਨ ਪਰ ਇਹ ਕੋਈ ਜਾਨਦਾਰ ਨਾਚ ਨਹੀਂ ਹੈ। ਇਹਨਾਂ ਦੇ ਮੁਕਾਬਲੇ ਤੇ ਪੰਜਾਬੀ ਬੋਲਦੇ ਕਸ਼ਮੀਰੀਆਂ ਦੇ ਆਪਣੇ ਨਾਚ ਹਨ। ਇਹਨਾਂ ਦੇ ਵਿਆਹਾਂ ਅਤੇ ਦਿਨ-ਦਿਹਾਰਾਂ ਤੇ ਨਚਣ ਤੋਂ ਬਿਨਾਂ ਸਰਦਾ ਨਹੀਂ। ਇਹ ਠੀਕ ਹੈ ਕਿ ਕਸ਼ਮੀਰੀ ਠੰਡ ਨੇ ਇਹਨਾਂ ਦੇ ਅੰਗ ਕੂਲੇ ਕਰ ਦਿਤੇ ਹਨ। ਭੰਗੜਾ ਇਹਨਾਂ ਨੂੰ ਭੁਲ ਗਿਆ ਸੀ ਪਰ ਹੁਣ ਫੇਰ ਇਹ ਦਾ ਰਿਵਾਜ ਚਲ ਪਿਆ ਹੈ। ਢੋਲੀ ਨੇ ਢੋਲ ਤੇ ਚੋਬ ਮਾਰੀ ਤੇ ਗਭਰੂਆਂ ਨੇ ਭੰਗੜੇ ਦਾ ਪਿੜ ਬੰਨ੍ਹ ਲਿਆ। ਪੰਜਾਬ ਵਿਚ ਭੰਗੜੇ ਦੇ ਨਾਲ ਨਾਲ ਪੰਜਾਬੀ ਮੁਟਿਆਰਾਂ 'ਗਿਧਾ' ਪਾਉਂਦੀਆਂ ਹਨ। ਪਰ ਕਸ਼ਮੀਰ ਵਿਚ ਪੰਜਾਬੀ ਬੋਲਦੀਆਂ ਤੀਵੀਆਂ ਦਾ ਆਪਣਾ ਲੋਕ

1. ਪੰਜਾਬ— ਡਾ: ਰੰਧਾਵਾ।

2. Side by side with classical music, a kind of folk music also existed in ancient Kashmir 'Chakri' which is so popular these days, can be traced to the time of Kalhana (12th century A. D) and even earlier............... 'Bacha Nagma' is still very popular with village audiences was probably introduced by the Afghans from Kabul. P. N. K. Bamzai.

ਨਾਚ ਹੈ ਅਤੇ 'ਮਾਂਹਗਾ' ਜਾਂ 'ਮਾਂਗਾਂ' ਕਰ ਕੇ ਸਦਿਆ ਜਾਂਦਾ ਹੈ। ਇਹ ਨਾਚ ਵੀ ਢੋਲੀ ਦੀ ਧਮਕ ਤੇ ਨਚਿਆ ਜਾਂਦਾ ਹੈ। 'ਚੁਟਕਾਂ' 'ਤਾਲੀਂ ਤੇ 'ਮੂੰਹ 'ਚੋਂ ਛੂ ਤੇ ਛੂ' ਅਤੇ ਘੇਰੇ ਵਿਚ ਅਗੇ ਪਿਛੇ ਨਚਿਆ ਜਾਂਦਾ ਹੈ। ਢੋਲੀ ਦੀ ਧਮਕ ਤੇਜ਼ ਹੋਣ ਨਾਲ ਇਹ ਤੇਜ਼ ਹੋ ਜਾਂਦਾ ਅਤੇ ਕੋਈ ਧੜਕਦੀ ਜਵਾਨ ਵੀ 'ਮਾਹਗਾ ਰਾਣੀ' ਬਣ ਸਕਦੀ ਹੈ ਅਤੇ ਉਡ ਉਡ ਕੇ ਤਾਰੇ ਤੋੜ ਸਕਦੀ ਹੈ।

**ਉਡੀ ਉਡੀ ਮਾਂਹਗਾ ਮਾਰ, ਤਵੀਤਾਂ ਵਾਲੜੀਏ,**
**ਤੇਰੇ ਗਲ ਸੋਨੇ ਦਾ ਹਾਰ, ਤਵੀਤਾਂ ਵਾਲੜੀਏ।**

ਨੀਲੇ ਅਕਾਸ਼ ਥਲੇ ਤੇ ਸਾਵੇ ਸਾਵੇ ਘਾਹ ਤੇ ਦੀਂਹ ਦੁਪਹਿਰੀਂ ਖੁਲੇ ਘੁੰਡ ਨਚਣਾ, 'ਹੀਮਾਲੀਆ'[1] ਦਾ ਨਹੀਂ ਸਗੋਂ 'ਹੀਰਾਂ' ਦਾ ਕੰਮ ਹੈ। ਇਹ ਖੁਸ਼ੀ ਦਾ ਨਾਚ ਜਿਹੜਾ ਵਿਆਹਾਂ ਦਾ ਸ਼ਿੰਗਾਰ ਹੈ, ਗਿਧੇ ਨਾਲੋਂ ਵਖਰਾ ਹੈ ਪਰ ਪਛਮੀ ਪੰਜਾਬ ਦੇ 'ਸਮੀ ਨਾਚ' ਨਾਲ ਰਲਦਾ ਮਿਲਦਾ ਹੈ। ਇਸ ਨਾਚ ਟੋਲੀ ਵਿਚ ਇਕ ਜੋੜੀ ਤੋਂ ਲੈ ਤਿੰਨ ਜਾਂ ਚਾਰ ਜੋੜੀਆਂ ਤਕ ਭਾਗ ਲੈ ਸਕਦੀਆਂ ਹਨ ਅਤੇ ਇਹ 'ਮਾਂਹਗਾ ਮਾਰਣੀਆਂ' ਕਰਕੇ ਵੀ ਜਾਣਿਆ ਜਾਂਦਾ ਹੈ। ਗੁਰ ਮਰਯਾਦਾ ਤੇ ਸਿੰਘ ਸਭਾ ਲਹਿਰਾਂ ਕਰਕੇ ਸਾਡਾ ਇਹ ਸਭਿਆਚਾਰਕ ਵਿਰਸਾ ਕੁਝ ਢਿੱਲਾ ਪੈ ਗਿਆ ਸੀ ਪਰ ਤੀਵੀਆਂ ਲੁਕ ਛਿਪ ਕੇ ਮਾਂਹਗਾ ਮਾਰ ਕੇ ਆਪਣਾ ਝੱਸ ਪੂਰਾ ਕਰਦੀਆਂ ਰਹੀਆਂ ਹਨ ਅਤੇ ਇੰਝ ਸਾਡੇ ਅਮੀਰ ਵਿਰਸੇ ਨੂੰ ਸਾਂਭੀ ਰਖਿਆ ਹੈ। ਜਿਹੜੀਆਂ ਕੌਮਾਂ ਖੁਸ਼ੀ ਵੇਲੇ ਨਚਦੀਆਂ ਨਹੀਂ ਜਾਣੋ ਉਹ ਮਾਨ-ਸਿਕ ਤੌਰ ਤੇ ਬਿਮਾਰ ਹਨ ਅਤੇ ਕਦੇ ਵੀ ਆਪਣੀਆਂ ਤਕਦੀਰਾਂ ਨਹੀਂ ਘੜ ਸਕਦੀਆਂ। ਮਾਂਹਗਾ ਤੋਂ ਛੁਟ 'ਗਤਕੇ ਬਾਜ਼ੀ' ਤੇ 'ਸ਼ਮਸ਼ੀਰ ਬਾਜ਼ੀ' ਵੀ ਸਾਡੇ ਵਿਆਹ ਸ਼ਾਦੀਆਂ ਦੀ ਰੌਣਕਾਂ ਹੁੰਦੀਆਂ ਹਨ। ਵਡਿਆਂ ਦੇ ਨਾਚਾਂ ਨਾਲ 'ਕਿਕਲੀ' ਨਿਕੀਆਂ ਕੁੜੀਆਂ ਦਾ ਨਾਚ ਹੈ। ਕੁੜੀਆਂ ਦੀ ਜੋੜੀ 'ਕਿਕਲੀ' ਪਾਉਂਦੀ ਹੈ ਅਤੇ ਨਚਦਿਆਂ ਨਚਦਿਆਂ 'ਲਾਟੂ' ਦਾ ਰੂਪ ਧਾਰ ਲੈਂਦੀ ਹੈ।

ਸਾਡੇ ਲੋਕ ਨਾਚਾਂ ਤੋਂ ਛੁਟ ਸਾਡੀਆਂ ਖੇਡਾਂ ਵੀ ਪੰਜਾਬੀ ਰੰਗ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ। ਕਬੱਡੀ ਤੇ ਗੁਲੀ ਡੰਡਾ ਸਾਡੀਆਂ ਮਨ ਭਾਉਂਦੀਆਂ ਖੇਡਾਂ ਹਨ। ਇਹ ਖੇਡਾਂ ਕਸ਼ਮੀਰੀਆਂ ਤੋਂ ਛੁਟ ਦੇਸ਼ ਦੇ ਹੋਰ ਭਾਗਾਂ ਵਿਚ ਵੀ ਖੇਡੀਆਂ ਜਾਂਦੀਆਂ ਹਨ ਪਰ ਵਾਦੀ ਵਿਚ ਪੰਜਾਬੀ ਬੋਲਣ ਵਾਲੇ ਇਹਨਾਂ ਖੇਡਾਂ ਨੂੰ ਬੜੇ ਚਾਅ ਨਾਲ ਖੇਡਦੇ ਹਨ। ਕਬੱਡੀ ਦੇ ਕਈ ਰੂਪ ਖੇਡੇ ਜਾਂਦੇ ਹਨ ਜਿਵੇਂ 'ਖੁਲਾ ਜੱਫਾ', 'ਕਲੇ ਦਾ ਜੱਫਾ', 'ਜਫਾ ਮਾਰਨਾ' ਤੇ 'ਜਫਾ ਛਡਾਉਣਾ' ਆਦਿ। ਬਿਸਾਖੀ ਦੇ ਤਿਉਹਾਰ ਤੇ ਕਬਡੀ ਦੇ ਮੈਚ ਖੇਡੇ ਜਾਂਦੇ ਹਨ ਅਤੇ ਭਖਦੀਆਂ ਜਵਾਨੀਆਂ ਨਚ ਨਚ ਕੇ ਪਿੜ ਗਰਮਾਉਂਦੀਆਂ ਹਨ। ੧੯੪੭ ਤੋਂ ਪਿਛੋਂ ਇਹਨਾਂ ਮੈਚਾਂ ਦਾ ਰਿਵਾਜ ਕੁਝ ਘਟ ਗਿਆ ਹੈ। ਪੰਜਾਬੀ ਬੋਲਦੀ ਵਸੋਂ ਪਿੰਡਾਂ ਨੂੰ ਛਡ ਸ਼ਹਿਰਾਂ ਵਿਚ ਆਣ ਵਸੇ ਹਨ। ਸ਼ਹਿਰ ਦਾ ਬਨਾਵਟੀ ਰਹਿਣ ਸਹਿਣ ਸਭਿਆਚਾਰਕ ਖੁਲ੍ਹਾਂ ਨੂੰ ਕਿਥੇ ਰਾਸ ਆ ਸਕਦਾ ਹੈ। ਮਸ਼ੀਨੀ ਯੁਗ ਤੇ ਮੱਧ

1. ਕਸ਼ਮੀਰੀ ਲੋਕ ਕਹਾਣੀ 'ਹੀਮਾਲ ਨਾਗਰਾਏ' ਦੀ ਨਾਇਕਾ 'ਹੀਮਾਲ'।

ਸ਼੍ਰੇਣੀ ਦੀ ਬਨਾਵਟੀ ਰਹਿਣੀ ਬਹਿਣੀ ਨੇ ਸਾਨੂੰ ਸਭਿਆਚਾਰਕ ਤੌਰ ਤੇ ਗਰੀਬ ਬਣਾ ਦਿਤਾ ਹੈ । ਇਹਨਾਂ ਖੇਡਾਂ ਤੋਂ ਛੁਟ ਕੋਟਲਾ ਛਪਾਕੀ, ਪਿਠੂ, ਛਟਾਪੂ, ਲੰਙਾਂ ਕਰਨਾਂ ਤੇ ਸੱਤ ਖਾਨੇ, ਸਾਡੇ ਬਚਿਆਂ ਦੀਆਂ ਮਨ ਪਸੰਦ ਖੇਡਾਂ ਹਨ । 'ਗੀਟੇ ਤੇ ਥਾਲ' ਕੁੜੀਆਂ ਦੀਆਂ ਖੇਡਾਂ ਹਨ । ਇਹ ਖੇਡਾਂ ਵੀ ਕਸ਼ਮੀਰੀ ਨਾਲੋਂ ਪੰਜਾਬੀ ਰੰਗ ਦੀ ਗਵਾਹੀ ਭਰਦੀਆਂ ਹਨ ।

ਸਿਆਣਿਆਂ ਨੇ ਮਨੁਖ ਨੂੰ 'ਸਮਾਜਿਕ ਪਸ਼ੂ' ਕਰਕੇ ਸਦਿਆ ਹੈ। 'ਮਿਲ ਕੇ ਬਹਿਣ' ਤੇ 'ਰੱਲ ਕੇ ਜੀਣ' ਦੀ ਸਧਰ ਮਨੁਖ ਦੇ ਲਹੂ ਵਿਚ ਹੈ ਅਤੇ ਸਮਾਜਿਕ ਜੀਵਨ ਤੋਂ ਬਿਨਾਂ ਇਹ ਧੜਕਨ ਸਰਦੀ ਨਹੀਂ । ਇਸੇ ਸਧਰ ਨੇ ਪ੍ਰਵਾਰ, ਕੋੜਮੇ ਤੇ ਕਬੀਲੇ ਨੂੰ ਜਨਮ ਦਿਤਾ ਹੈ। ਸਾਡੇ ਮੇਲੇ ਤੇ ਤਿਉਹਾਰ ਵੀ ਸਾਂਝੇ ਜੀਵਨ ਦੀ ਧੜਕਨ ਦੇ ਜੰਮ-ਪੱਲ ਹਨ । ਜਦੋਂ ਕਦੇ ਵੀ ਮਨੁਖ ਨੇ ਕੋਈ ਕੰਮ ਮੁਕਾਇਆ, ਵਾਢੀ ਦੇ ਦਾਣੇ ਕੋਠੇ ਪਾਏ ਤੇ ਨਵੀਂ ਰੁਤ ਨੇ ਉਹਦਾ ਆਲਾ ਦੁਆਲਾ ਲੇਪਿਆ ਤਾਂ ਉਹ ਚਾਅ ਵਿਚ ਨਚ ਉਠਿਆ ਤੇ ਇੰਝ ਕਿਸੇ ਤਿਉਹਾਰ ਤੇ ਮੇਲੇ ਦੀ ਨੀਂਹ ਧਰੀ ਗਈ। ਇਸ ਪਖੋਂ ਸਾਡੇ ਸਾਰੇ ਮੇਲੇ ਬਿਸਾਖੀ, ਸਾਵਣੀ, ਦੀਵਾਲੀ, ਲੋਹੜੀ ਤੇ ਬਸੰਤ, ਮੌਸਮੀ ਤਿਉਹਾਰ ਹੀ ਹਨ। ਸਮੇਂ ਦੇ ਲੰਘਣ ਨਾਲ ਇਹ ਤਿਓਹਾਰ ਸਥਾਨਿਕ ਰੁਤਾਂ ਦੀ ਦੇਣ ਹੁੰਦਿਆਂ ਵੀ ਕੌਮੀ ਬਾਣੇ ਪਾ ਲੈਂਦੇ ਹਨ ਅਤੇ ਧਾਰਮਿਕ ਰੰਗਣ ਨਾਲ ਰੰਗੇ ਜਾਂਦੇ ਹਨ ।

ਕਸ਼ਮੀਰ ਦੀ ਵਾਦੀ ਦਾ ਜੱਲਵਾਯੂ ਆਪਣਾ ਹੈ । ਇਥੇ ਦੇ ਵਾਸੀਆਂ ਦੇ ਮੇਲੇ ਤੇ ਤਿਓਹਾਰ ਆਪਣੇ ਹਨ ਪਰ ਪੰਜਾਬੀ ਬੋਲਦੇ ਕਸ਼ਮੀਰੀਆਂ ਦੇ ਮੇਲੇ ਪੰਜਾਬੀ ਰੰਗ ਨੂੰ ਅਧਿਕ ਪ੍ਰਗਟ ਕਰਦੇ ਹਨ । ਅਸੀਂ ਲੋਹੜੀ ਦੀ ਗਲ ਕਰੀਏ । ਪੰਜਾਬ ਵਿਚ ਲੋਹੜੀ ਦਾ ਤਿਓਹਾਰ ਸਿਆਲੇ ਦੀ ਅੰਤਲੀ ਕੜੀ ਦਾ ਤਿੜਕਣ ਹੁੰਦਾ ਹੈ। ਲੋਹੜੀ ਬਾਲ ਕੇ ਪੰਜਾਬੀ ਸਿਆਲੇ ਨੂੰ ਛੁਟੀ ਕਰ ਦੇਂਦੇ ਹਨ ਅਤੇ ਕੋਠਿਆਂ ਤੇ ਬਹਿ ਕੇ ਕੋਸੀ ਕੋਸੀ ਧੁਪ ਸੇਕਦੇ ਹਨ ਤੇ ਨਿੱਘ ਨੂੰ ਵਾਜਾਂ ਮਾਰਦੇ ਹਨ :—

ਸਹੀਆਂ ਸਦਣੇ ਆਈਆਂ, ਚਲ ਨੀ ਲੋਹੀ ਵਿਖਾਈਏ,
ਗੰਨੇ ਵੇਖ ਨੀ ਜਲਦੇ, ਠਾਹ ਠਾਹ ਗੋਲੀ ਦੀ ਠਹੀਆਂ ।
ਪਾਲਾ ਮਾਰ ਮੁਕਾਈਏ, ਪੋਹ ਨੂੰ ਖੋਹ ਕੇ ਸਜਾਈਏ,
ਸਾਰੇ ਫੂਕ ਕੇ ਚਰਖੇ ਨਿਘਾਂ ਮੋੜ ਲਿਆਈਆਂ ।

(ਭਾਈ ਵੀਰ ਸਿੰਘ)

ਪਰ ਕਸ਼ਮੀਰ ਵਿਚ ਤਾਂ ਲੋਹੀ ਤੇ ਸਿਆਲਾ ਭਰ ਜੋਬਣ 'ਤੇ ਹੁੰਦਾ ਹੈ । ਸਾਡੀ ਵਾਦੀ ਵਿਚ ਬ੍ਰੱਫ ਦੀਆਂ ਗਜਣੀਆਂ ਹੁੰਦੀਆਂ ਹਨ । ਕੂਲਾਂ ਤੇ ਕਠਿਆਂ ਦੀ ਗਲ ਹੀ ਨਹੀਂ ਝੀਲਾਂ ਤਕ ਜਮ ਜਾਂਦੀਆਂ ਹਨ । ਪਰ ਸਦਕੇ ਜਾਈਏ ਪੰਜਾਬੀ ਬੋਲਣ ਵਾਲੇ ਕਸ਼ਮੀਰੀਆਂ ਦੇ ਜਿਹੜੇ ਪੈਂਦੀਆਂ ਬਰਫਾਂ ਵਿਚ ਲੋਹੀ ਬਾਲਦੇ ਹਨ ਅਤੇ ਬੜੇ ਚਾਅ ਨਾਲ ਇਸ ਤਿਉਹਾਰ ਨੂੰ ਮਨਾਂਦੇ ਹਨ । ਸਜ ਵਿਆਹੀਆਂ ਪਹਿਲੀ ਲੋਹੀ ਤੇ ਆਪਣਿਆਂ ਸੁਹਾਗਾਂ ਨੂੰ ਉਡੀਕਦੀਆਂ ਹਨ ਅਤੇ ਲਾੜੇ ਬਰਫਾਂ ਚੀਰ ਕੇ ਇਸ ਸ਼ਗਣਾਂ ਭਰੇ ਦਿਹਾੜੇ 'ਤੇ ਪੁਜਦੇ ਹਨ । ਮਣਾ ਮੂਹੀਂ ਲਕੜ ਫੂਕੀ ਜਾਂਦੀ ਹੈ ਅਤੇ ਘਰਾਂ ਵਿਚੋਂ ਸੁਆਦਲੇ ਪਕਵਾਨਾਂ, ਮੀਟ ਤੇ ਮਛੀ ਦੀਆਂ

ਲਪਟਾਂ ਆਉਂਦੀਆਂ ਹਨ। ਰੋਟ ਪਕਦੇ ਹਨ, ਰੇਵੜੀਆਂ ਤੇ ਖੋਤ ਵੰਡੇ ਜਾਂਦੇ ਹਨ। ਬਲਦੀ ਲੋਹੀ ਦੇ ਦੁਆਲੇ ਬਹਿ ਕੇ ਲੋਹੀ ਦੇ ਗੀਤ ਗਾਏ ਜਾਂਦੇ ਹਨ :—

(੧) ਲੋਹੀਏ ਰਾਮ ਪਿਆਰੀਏ, ਤੁਧ ਰਾਮ ਕਿਉਂ ਸਸਤਾ ਲਾਇਆ,
ਸੌ ਵਾਰੀ ਰਾਮ ਅਖਾ ਕੇ, ਕੋੜ੍ਹੀ ਦਾ ਕੋੜ੍ਹ ਦਰਾਇਆ.......।

(੨) ਲੋਹੀਏ ਮਹਿਲੜੀਏ ਲਾਲ ਰਾਤਾ,
ਵੀਰਨ ਆਇਆ ਸਹੀਓ, ਆਣ ਲਥਾ,
ਘੜਾ ਬਦੜਾ ਸਹੀਓ, ਖ਼ੂਦ ਚਰਾ,
ਚੀਰਾ ਤਾਣ ਸੁਤਾ, ਪਲੰਘੇ ਉਤੇ—— ... (ਲੋਕ ਗੀਤ)

ਲੋਹੀ ਤੇ ਨਿਕਿਆਂ ਦੀ ਖੁਸ਼ੀ ਦਾ ਤਾਂ ਕੁਝ ਪੁਛੋ ਹੀ ਨਾ। ਬਰਫਾਂ ਪੈ ਰਹੀਆਂ ਹਨ ਪਰ ਨਿਕੇ ਗਲੀ ਗਲੀ, ਘਰ ਘਰ ਤੇ ਹੱਟੀ ਹੱਟੀ ਲੋਹੀ ਮੰਗ ਰਹੇ ਹਨ :—

ਸੁੰਦਰ ਮੁੰਦਰੀਏ ਹੋ,
ਤੇਰਾ ਕੋਣ ਵਿਚਾਰਾ ਹੋ,
ਦੁਲਾ ਭਟੀ ਵਾਲਾ ਹੋ,
ਦੁਲੇ ਧੀ ਵਿਆਹੀ ਹੋ,
ਸੇਰ ਸ਼ਕਰ ਆਈ ਹੋ ......... ।

ਅਤੇ ਇੰਝ ਸਦੀਆਂ ਦੇ ਵਿਛੋੜੇ ਤੇ ਵੀ ਅਸੀਂ ਆਪਣੇ ਪੰਜਾਬੀ ਰੰਗ ਨੂੰ ਸਾਂਭੀ ਬੈਠੇ ਹਾਂ। ਬਸੰਤ ਤੇ ਵਿਸਾਖੀ ਦੀਆਂ ਸਾਡੀਆਂ ਉਡੀਕਾਂ ਪੰਜਾਬੀ ਰੰਗ ਦੀਆਂ ਬਾਤਾਂ ਪਾਉਂਦੀਆਂ ਹਨ। ਵਿਸਾਖੀ ਤੇ ਨਵੇਂ ਕਪੜੇ ਪਾਉਣੇ, ਨਚਣਾ, ਕਬਡੀ ਖੇਡਣੀ, ਸੁਆਦਲੇ ਖਾਣੇ ਪਕਾਉਣੇ ਤੇ ਮਹਿੰਦੀ ਰੰਗੇ ਹੱਥਾਂ ਨਾਲ ਮੁਟਿਆਰਾਂ ਤੇ ਗਭਰੂਆਂ ਦੀਆਂ ਪੀਂਘਾਂ ਝੂਟਣੀਆਂ, ਪੰਜਾਬੀ ਸਭਿਆਚਾਰ ਦੀਆਂ ਤਾਨਾਂ ਹੀ ਤਾਂ ਹਨ। ਵਿਸਾਖੀ ਦੇ ਮੇਲੇ ਤੇ ਕਾਲੇ ਡੋਰੀਏ ਵਿਚ ਗੋਰੇ ਰੰਗ ਦੀ ਝਾਲ ਅਸਹਿ ਹੁੰਦੀ ਹੈ। ਮੇਲੇ ਤਾਂ ਕਸ਼ਮੀਰੀਆਂ ਦੇ ਵੀ ਹਨ। ਇਹਨਾਂ ਤੇ ਬੜੀਆਂ ਰੌਣਕਾਂ ਹੁੰਦੀਆਂ ਹਨ। ਪਰ ਪੰਜਾਬੀ ਬੋਲਣ ਵਾਲੇ ਕਸ਼ਮੀਰੀਆਂ ਦੀ ਜੰਝ ਤੇ ਮੇਲੇ ਦਾ ਆਪਣਾ ਵਿਸ਼ੇਸ਼ ਰੰਗ ਹੈ।

ਇਹ ਠੀਕ ਹੈ ਕਿ ਕਾਹਲੇ ਯੁਗ ਨੇ ਮਨੁਖ ਦਾ ਸਬਰ ਲੀਰੋ ਲੀਰ ਕਰ ਦਿਤਾ ਹੈ ਅਤੇ ਇਹ ਦੇ ਨਾਲ ਹੀ ਚਾਅ ਮਲਾਰ ਵੀ ਫਿਕੇ ਪੈ ਗਏ ਹਨ। ਪੰਜਾਬੀ ਮੇਲਿਆਂ ਦਾ ਰੰਗ ਵੀ ਕੁਮਲਾ ਗਿਆ ਹੈ।

ਰਸਮ ਰਿਵਜ ਤੇ ਵਹਿਮ ਭਰਮ ਸਭਿਆਚਾਰਕ ਵਿਰਸੇ ਦਾ ਅਟੁਟ ਅੰਗ ਹੁੰਦੇ ਹਨ। ਇਹ "ਸੰਸਕਾਰ ਜਾਂ ਰੁਹ ਰੀਤਾਂ" ਭਾਈਚਾਰਕ ਪ੍ਰਾਣੀਆਂ ਦੇ ਮੰਨਾਂ ਦੀਆਂ ਸਿਕਾਂ, ਸਧਰਾਂ, ਅਰਮਾਨਾਂ ਤੇ ਜਜ਼ਬਿਆਂ ਦੀ ਤਰਜਮਾਨੀ ਕਰਦੇ ਹਨ। ਇਹ ਕਿਸੇ ਵੀ ਕੌਮ ਦੇ ਜਨਮ ਮਰਨ ਤੇ ਵਿਆਹ ਸ਼ਾਦੀ ਦੇ ਮੌਕਿਆਂ ਉਤੇ ਵੇਖੇ ਜਾ ਸਕਦੇ ਹਨ।" ਧਾਰਮਿਕ ਭਿੰਨਤਾ ਤੋਂ ਛੁਟ ਵਾਦੀ ਦੇ ਪੰਜਾਬੀ ਬੋਲਦੇ ਲੋਕਾਂ ਦਿਆਂ ਵਿਆਹ ਦੀਆਂ ਰਸਮਾਂ ਕਸ਼ਮੀਰੀਆਂ ਨਾਲੋਂ ਵਖਰੀਆਂ ਹਨ। ਵਿਆਹ ਤੇ ਸਿਹਰਾ ਬੰਨਣਾ, ਨਿੰਦਰਾ

ਲੈਣਾ, ਭੌਂਡੇ ਤੇ ਬਹਿਕੇ ਵਟਣਾ ਮਲਨਾਂ, ਛਾਪਾ ਲਾਣਾ, ਤਿਲਚੌਲੀ ਵੰਡਣੀ, ਸਲਾਮ ਤੇ ਮੂੰਹ ਦਖਾਈ ਦੇਣੀ, ਜੰਝ ਚਾੜ੍ਹਨੀ, ਭੰਗੜੇ ਪਾਉਣੇ ਤੇ ਮਾਂਹਗਾ ਮਾਰਨੀਆਂ, ਲੂਣੀਆਂ ਛਾਲੋਂ ਮਿਠੀਆਂ ਚੀਜ਼ਾਂ ਵੰਡਣੀਆਂ, ਸਭ ਪੰਜਾਬੀ ਸ਼ਗਣ ਹਨ। ਵਿਆਹ ਗੀਤਾਂ ਦੀ ਛਣਕਾਰ ਨਾਲ ਸੂਕਦੇ ਹਨ :—

ਕੋੜਮਾਂ ਢੁਕਿਆਂ, ਢੋਲੀ ਨੇ ਢੋਲ ਮਾਰਿਆ।
ਧਨ ਸੋ ਵੇਲੜਾ ਮਾਸੀਆਂ ਆਈਆਂ ਵੇ ਧੰਨਿਆ।
ਧੰਨ ਸੋ ਵੇਲੜਾ ਮਾਮੀਆਂ ਆਈਆਂ ਵੇ ਧੰਨਿਆ.........।

ਸੁਵਾਲਾ ਭੌਂਡੇ ਤੇ ਬਹਿ ਗਿਆ, ਕੁੰਡਲਾਂ ਵਾਲੀ ਦਾਹੜੀ ਫੁਟੀਆਂ ਫੁਟੀਆਂ ਹੋ ਗਈ ਅਤੇ ਅੰਬੜੀ ਦੇ ਮੂੰਹੋਂ ਮਾਖਿਉਂ ਬੋਲ ਡੁਲ ਪਏ :—

ਭੌਂਡੇ ਬਹਿੰਦਿਆਂ ਲਾਲਾ,
ਕੇਸਰ ਪਵਈ ਮੁਠੀਆਂ
ਮਾਂ ਘੁਮਾਈਏ ਲਾਲਾ,
ਸੋਭਾ ਲਾ ਉਠੀਆਂ।

ਢੋਲੀ ਦੀ ਧਮਕ ਉਚੀ ਹੋ ਗਈ, ਡੋਲੀ ਅੰਗਣ ਵਿਚ, ਖਿੜੇ ਰੁਖ ਥਲੇ ਧਰੀ ਗਈ। ਮਾਂ ਨੇ ਪਾਣੀ ਦਾ ਕਟੋਰਾ ਵਾਰਿਆ ਤੇ ਮੇਲ ਨੇ ਗੀਤ ਛੁਹਿਆ :—

(੧) ਆ ਬੈਠੀ ਰੰਗ ਮਹਲਾਂ
ਭਰਾਠੜੀ ਆ ਬੈਠੀ।
(੨) ਤਿਤਰੀ ਦਾ ਬਾਵਾ ਅੜੀਆਂ ਕਰਦਾ,
ਅਸਾਂ ਡਬਲ ਦਿਤੇ ਖੜਕਾ ਵੇ,
ਤਿਤਰੀ ਕੱਢ ਆਂਦੀ।

ਘਿਨ ਆਇਆਂ ਹੁਕਮ ਖੁਦਾ ਦੇ ਨਾਲ,
ਫਤੇ, ਜਿਣ ਆਇਆਂ

ਇੰਝ ਹੀ ਸਾਡੇ ਮਰਨੇ ਕਰਨੇ ਵੀ ਪੰਜਾਬੀ ਜਾਂ ਉਸ ਰੰਗ ਨੂੰ ਪੇਸ਼ ਕਰਦੇ ਹਨ ਜਿਹੜਾ ਕਸ਼ਮੀਰੀ ਰੰਗ ਨਾਲੋਂ ਭਿੰਨ ਹੈ। ਪਰ ਵਹਿਮਾਂ ਭਰਮਾਂ ਦੇ ਖੇਤਰ ਵਿਚ ਮੈਂ ਮਨੁਖੀ ਸਮਾਜ ਜਾਂ ਕਸ਼ਮੀਰੀ ਤੇ ਪੰਜਾਬੀ ਸਮਾਜ ਵਿਚ ਕੋਈ ਵਡਾ ਭੇਤ ਨਹੀਂ ਵੇਖਦਾ। ਨਜ਼ਰ ਟਪਾਰ ਤੋਂ ਬਚਾਉਣ ਲਈ ਪੰਜ ਜਾਂ ਸੱਤ ਮਿਰਚਾਂ ਅਗ ਵਿਚ ਸੁਟਣੀਆਂ, ਮੈਲੀ ਅੱਖ ਵਾਲੇ ਦਿਆਂ ਪੈਰਾਂ ਦੀ ਮਿਟੀ ਚੁਕ ਕੇ ਲੈ ਆਣੀ, ਅੱਖ ਦੀਆਂ ਪਿਪਣੀਆਂ ਦੇ ਵਾਲ ਲੈਣੇ, ਨਜ਼ਰ ਤੋਂ ਬਚਣ ਲਈ ਗੋਹੇ ਦਾ ਟਿਕਾ ਲਾਣਾ ਅਤੇ ਲਾਲ ਕਪੜੇ ਪਾ ਕੇ ਭਖਦੀ ਦੁਪਹਿਰ ਨੂੰ ਬਾਹਰ ਨਾ ਜਾਣਾ ਆਦਿ ਗਲਾਂ ਕੀਤੀਆਂ ਜਾਂਦੀਆਂ ਹਨ। ਅਕਾਸ਼ੀ ਬਲਾਵਾਂ ਤੋਂ ਬਚਣ ਲਈ ਸੁਖਣਾ ਸੁਖਣੀ ਬੰਦੇ ਰਖਣਾ, ਬਲਦੇ ਰਖਣਾ, ਬਲੀ ਦੇਣੀ, ਛਬੇ ਚਾੜ੍ਹਨੇ ਤੇ ਰਛਿਆ ਆਦਿ ਬਨ੍ਹਣੀ, ਗਲਾਂ ਕੀਤੀਆਂ ਜਾਂਦੀਆਂ। ਵਹਿਮ ਭਰਮ ਸਾਨੂੰ ਵਿਰਸੇ ਵਿਚ

ਮਿਲਦੇ ਹਨ ਅਤੇ ਅਸੀਂ ਬਿਨਾਂ ਆਖਣ ਦੇ, ਜੰਗ ਵੇਖਣੀ, ਨਿੱਛ ਸੁਣਨੀ ਅਤੇ ਕੁੱਤੇ ਤੇ ਬਿਲੀ ਦਾ ਕੁਵੇਲੇ ਊਂਗਣਾ ਕੁਸ਼ਗਣ ਗਿਣਦੇ ਹਾਂ।

ਜੇਹਲਮ ਵਾਦੀ ਕਸ਼ਮੀਰੀ ਕਲਚਰ ਦਾ ਗੜ ਹੁੰਦਿਆਂ ਵੀ 'ਪੰਜਾਬੀ ਰੰਗ' ਤੋਂ ਸਖਣੀ ਨਹੀਂ। ਇਹ ਰੰਗ ਸਦੀਆਂ ਪੁਰਾਣੇ ਰਿਸ਼ਤਿਆਂ ਦੀ ਦੇਣ ਹੈ। ਕਸ਼ਮੀਰੀਆਂ ਦੀ ਬੋਲੀ ਤੇ ਸਭਿਆਚਾਰ ਤੇ ਪੰਜਾਬੀ ਸਭਿਆਚਾ ਦਾ ਡੂੰਘਾ ਪ੍ਰਭਾਵ ਹੈ। ਅਤੇ ਵਾਦੀ ਦੇ ਪੰਜਾਬੀ ਬੋਲਣ ਵਾਲੇ ਜਮ-ਪੱਲਾਂ ਦੇ ਸਭਿਆਚਾਰ ਨੂੰ ਜੇ ਕਰ ਪੰਜਾਬੀ ਆਖਿਆ ਜਾਵੇ ਤਾਂ ਕੋਈ ਅਥਕਥਨੀ ਨਹੀਂ ਹੋਵੇਗੀ। ਪਰ ਇਹ ਦਾ ਇਹ ਭਾਵ ਨਹੀਂ ਕਿ ਉਹਨਾਂ ਵਿਚ ਕਸ਼ਮੀਰੀ ਰੰਗ ਦਾ ਅਭਾਵ ਹੈ। ਉਹਨਾਂ ਦੀ ਬੋਲੀ, ਸਾਹਿਤ, ਰਸਮ ਰਿਵਾਜ ਤੇ ਤਿਉਹਾਰ ਪੰਜਾਬੀ ਹੁੰਦਿਆਂ ਵੀ ਉਹਨਾਂ ਦਾ ਦਿਲ ਕਸ਼ਮੀਰੀ ਹੈ। ਉਹਨਾਂ ਦੇ ਰੋਮ ਰੋਮ ਵਿਚ ਕਸ਼ਮੀਰ ਦਾ ਮੋਹ ਰੱਚ ਚੁਕਾ ਹੈ। ਸਾਨੂੰ ਜਿਥੇ ਪੰਜਾਬੀ ਰੰਗ ਨਾਲ ਅਟੁਟ ਸਨੇਹ ਹੈ ਉਥੇ ਹੀ ਆਪਣੇ ਕਸ਼ਮੀਰੀ ਵਿਰਸੇ ਦਾ ਵੀ ਮਾਣ ਹੈ। ਵਾਦੀ ਵਿਚ ਪੰਜਾਬੀ ਰੰਗ ਦੀ ਹੋਂਦ ਕਸ਼ਮੀਰੀ ਸਹਿਨਸ਼ੀਲਤਾ ਦੀ ਹੀ ਦੇਣ ਹੈ।

———

# ਪੰਜਾਬੀ ਸਭਿਆਚਾਰ

# ਅਤੇ

# ਅਦਾਨ ਪਰਦਾਨ

ਸੁਰਜੀਤ ਮੁਹਿੰਦਰ ਸਿੰਘ

ਸਭਿਆਚਾਰ ਜਾਂ ਕਲਚਰ ਤੋਂ ਭਾਵ ਲੋਕ-ਜੀਵਨ ਦੀਆਂ ਅੰਦਰੂਨੀ ਕੀਮਤਾਂ ਤੋਂ ਹੁੰਦਾ ਹੈ। ਨਿਤਾ ਪ੍ਰਤੀ ਕਾਰ ਵਿਹਾਰ, ਰਹਿਣ ਸਹਿਣ ਦੇ ਢੰਗ, ਸੋਚ ਵਿਚਾਰ, ਕਲਾ, ਸਾਹਿਤ, ਧਾਰਮਿਕ ਜਜ਼ਬਿਆਂ ਦਾ ਪ੍ਰਗਟਾਵਾ ਤੇ ਹੋਰ ਕਈ ਪ੍ਰਕਾਰ ਦੇ ਮਨੋਰੰਜਨਾਂ ਰਾਹੀਂ ਅਸੀਂ ਆਪਣੀ ਆਪਣੀ ਕਲਚਰ ਨੂੰ ਪ੍ਰਸਤੁਤ ਕਰਦੇ ਹਾਂ। ਉਦਾਹਰਣ ਵਜੋਂ ਲੋਕ ਗੀਤ, ਲੋਕ ਨਾਚ, ਖੇਡਾਂ, ਰਸਮਾਂ ਰਿਵਾਜਾਂ ਦਾ ਨਿਭਾਓ, ਧਾਰਮਿਕ ਰੁਚੀਆਂ ਦੀ ਪੂਰਤੀ ਆਦਿਕ ਸਾਡੀ ਅੰਤਰਮੁਖੀ ਲਗਨ ਦੀ ਹੋਂਦ ਨੂੰ ਸੰਤੁਸ਼ਟ ਕਰਦੀ ਹੈ। ਠੀਕ ਅਰਥਾਂ ਵਿਚ ਇਹ ਸਾਡੀ ਆਤਮਾਂ ਦੇ ਸਵੈ-ਪ੍ਰਗਟਾਵੇ ਹਨ ਜਿਹਨਾਂ ਤੋਂ ਅਸੀਂ ਵਿਰਵੇ ਨਹੀਂ ਰਹਿ ਸਕਦੇ। ਕੰਮ ਧੰਦੇ ਦੀ ਚਿੰਤਾ ਵਿਚ ਗ੍ਰਸਿਆ ਮਨੁਖ ਆਪਣੇ ਸਭਿਆਚਾਰਕ ਮਨੋਰੰਜਨਾਂ ਰਾਹੀਂ ਦੁਨਿ-ਆਵੀ ਔਕੜਾਂ ਤੋਂ ਉਤਾਂਹ ਉਠ ਆਨੰਦਮਈ ਦੁਨੀਆਂ ਵਿਚ ਵਿਚਰਦਾ ਹੈ। ਇਹ ਹੀ ਵਿਸ਼ੇਸ਼ ਕਾਰਨ ਹੈ ਕਿ ਆਧੁਨਿਕ ਕਾਲ ਵਿਚ ਸਭਿਆਚਾਰਕ ਹੱਦਾਂ ਨੂੰ ਮਿਟਾਵਣ ਦੇ ਜਤਨ ਕੀਤੇ ਜਾ ਰਹੇ ਹਨ। ਨਵੀਆਂ ਕਾਢਾਂ ਨੇ ਮਨੁਖੀ ਜੀਵਨ ਨੂੰ ਬਦਲ ਕੇ ਰਖ ਦਿਤਾ ਹੈ, ਜਿਸ ਕਾਰਨ ਮਨੁਖ ਪਾਸ ਵਿਹਲ ਦਾ ਸਮਾਂ ਅਗੇ ਨਾਲੋਂ ਕਾਫੀ ਹੈ ਜੋ ਕਿ ਸਭਿਆਚਾਦਕ ਕਾਰਜਾਂ ਲਈ ਵਰਤਿਆ ਜਾ ਸਕਦਾ ਹੈ। ਵਿਚਰ ਰਹੀ ਮਹਿੰਗਾਈ ਨੇ ਮਨੁਖ ਨੂੰ ਆਪਣੀ ਮਾਨਸਿਕ ਰੁਚੀ ਦੀ ਤ੍ਰਿਪਤੀ ਲਈ ਹੋਰ ਭੀ ਵਧੇਰੇ ਸਭਿਆਚਾਰਕ ਵਸੀਲੇ ਗ੍ਰਹਿਣ ਕਰਨ ਲਈ ਵੰਗਾਰਿਆ ਹੈ ਤਾਂ ਕਿ ਮਨੁਖ ਚਿੰਤਾ ਵਿਚ ਘਿਰਿਆ ਕਿਸੇ ਰੋਗ ਦਾ ਸ਼ਿਕਾਰ ਨਾ ਹੋ ਜਾਏ।

ਇਸ ਵਿਚ ਸੰਦੇਹ ਨਹੀਂ ਕਿ ਅਤ-ਭਾਸ਼ਾਵਾਂ ਦੇ ਅਧਾਰ ਤੇ ਸਾਡੇ ਭਾਰਤ ਦੇਸ਼ ਦੀਆਂ ਵਖ ਵਖ ਸਟੇਟਸ ਹੋਂਦ ਵਿਚ ਆਈਆਂ ਹਨ। ਭਾਰਤ ਦੇ ਵਿਧਾਨ ਅਨੁਸਾਰ ਇਥੋਂ ਦੇ ਵਸਨੀਕਾਂ ਦੀਆਂ ਮਾਂ-ਬੋਲੀਆਂ ਨੂੰ ਭੀ ਸਾਡੀ ਸਟੇਟ ਦੇ ਵਿਧਾਨ ਵਿਚ ਵਿਸ਼ੇਸ਼ ਅਸਥਾਨ ਪ੍ਰਾਪਤ ਹੈ। ਇਹ ਮਾਂ ਬੋਲੀਆਂ ਕਸ਼ਮੀਰੀ, ਡੋਗਰੀ, ਪੰਜਾਬੀ, ਪਹਾੜੀ, ਗੋਜਰੀ, ਬਲਤੀ, ਲਦਾਖੀ, ਤੇ ਦਾਰਦੀ ਹਨ। ੧੯੬੧ ਦੀ ਜਨ-ਸੰਖਿਆ ਦੀ ਰੀਪੋਰਟ ਦੇ ਅਧਾਰ ਤੇ ਪੰਜਾਬੀ, ਭਾਰਤੀ ਪੰਜਾਬ ਤੇ ਪਾਕਿਸਤਾਨ ਪੰਜਾਬ ਦੇ ਨਾਲ ਨਾਲ ਲਗਦੇ ਸਰਹਦੀ ਇਲਾਕੇ ਵਿਚ ਵਸਣ ਵਾਲਿਆਂ ਦੀ ਮਾਤ-ਭਾਸ਼ਾ ਹੈ। ਮੀਰਪੁਰ, ਕੋਟਲੀ, ਪੁਣਛ ਤੋਂ ਆਏ ਸ਼ਰਨਾਰਥੀ ਤੇ ਜੰਮੂ ਸ਼ਹਿਰ ਦੇ ਬਹੁਤੇ ਵਸਨੀਕਾਂ ਦੀ ਮਾਤ-ਭਾਸ਼ਾ ਪੰਜਾਬੀ ਹੈ। ਪੁਣਛ, ਰਾਜੌਰੀ, ਨੁਸ਼ਹਿਰਾ ਛੰਭ ਦਾ ਇਲਾਕਾ ਰਣਬੀਰ ਸਿੰਘ ਪੁਰਾ ਤਹਿਸੀਲ ਤੇ ਪਠਾਨ ਕੋਟ ਨੂੰ ਜਾਂਦੀ ਸੜਕ (ਨੈਸ਼ਨਲ ਹਾਈਵੇ) ਦੇ ਨਾਲ ਦਾ ਹੇਠਲਾ ਇਲਾਕਾ ਪੰਜਾਬੀ ਬੋਲੀ ਦੀ ਵਰਤੋਂ ਕਰਦਾ ਹੈ, ਜਿਸ ਦੀ ਗਿਣਤੀ ਦਸ ਲਖ ਦੇ ਕਰੀਬ ਬਣਦੀ ਹੈ। ਇਵੇਂ ਸਾਡੀ ਰਿਆਸਤ ਦੀਆਂ ਮਾਂ-ਬੋਲੀਆਂ ਵਿਚ ਪਹਿਲਾ ਅਸਥਾਨ ਕਸ਼ਮੀਰੀ ਦਾ ਦੂਜਾ ਡੋਗਰੀ ਦਾ ਤੇ ਤੀਜਾ ਪੰਜਾਬੀ ਭਾਸ਼ਾ ਦੇ ਹਿਸੇ ਆਇਆ ਹੈ।

ਇਸ ਗਲ ਵਿਚ ਭੀ ਸ਼ਕ ਨਹੀਂ ਕਿ ਪੰਜਾਬੀ ਬੋਲਣ ਵਾਲੇ ਸਾਡੇ ਬਹੁਤ ਸਾਰੇ ਰਿਆਸਤੀ ਮੁਸਲਮਾਨ ਭਰਾ ਅਜ਼ਾਦ ਕਸ਼ਮੀਰ ਤੇ ਪਾਕਿਸਤਾਨ ਵਿਚ ਰਹਿ ਰਹੇ ਹਨ ਤੇ ਦੇਸ਼ ਦੀ ਵੰਡ ਦੇ ਕਾਰਨ ਇਸ ਮਾਂ-ਬੋਲੀ ਨੂੰ ਬੋਲਣ ਵਾਲਿਆਂ ਦੀ ਗਿਣਤੀ ਵਿਚ ਢੇਰ ਘਾਟਾ ਪਿਆ। ਪਰ ਇਥੇ ਇਹ ਗਲ ਕਹਿਣ ਤੋਂ ਸੰਕੋਚ ਕਰਨਾ ਭੀ ਉਚਿਤ ਨਹੀਂ ਕਿ ਜਨ-ਸੰਖਿਆ ਦੀ ਰੀਪੋਰਟ ਵਿਚ ਦਿਤੇ ਗਏ ਅੰਕੜੇ ਕਈ ਵੇਰਾਂ ਕਿਸੇ ਬੋਲੀ ਨੂੰ ਬੋਲਣ ਵਾਲਿਆਂ ਦੀ ਠੀਕ ਠੀਕ ਸੰਖਿਆ ਦਸਣ ਤੋਂ ਅਸਮਰਥ ਹੁੰਦੇ ਹਨ। ਉਸ ਦਾ ਕਾਰਨ ਇਹ ਹੈ ਕਿ ਪਖਸ਼ਪਾਤ ਦੇ ਜਜ਼ਬੇ ਦੇ ਹੇਠ ਆ ਕੇ ਅਸੀਂ ਆਪਣੀ ਮਾਂ-ਬੋਲੀ ਨੂੰ ਦਰਜ ਕਰਾਉਣ ਤੋਂ ਕਤਰਾਂਦੇ ਹਾਂ ਅਤੇ ਕਈ ਵੇਰਾਂ ਕਰਮਚਾਰੀ ਵੀ ਗਿਣਤੀ ਦਰਜ ਕਰਨ ਲਗਿਆਂ ਭਾਸ਼ਾ ਵਾਲੇ ਖਾਨੇ ਦੀ ਪੂਰਤੀ ਆਪਣੀ ਮਨ ਮਰਜ਼ੀ ਨਾਲ ਉਲਟ ਪੁਲਟ ਕਰ ਦੇਂਦੇ ਹਨ। ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਅਸੀਂ ਕਿਸੇ ਭਾਸ਼ਾ ਨੂੰ, ਉਸ ਦੀ ਸਭਿਆਚਾਰਕ ਬਣਤਰ ਤੇ ਉਸ ਦੇ ਵਿਚਰਨ ਦੇ ਵਾਤਾਵਰਨ ਨੂੰ ਕਿਸੇ ਰਾਜਸੀ ਪੱਖ ਤੋਂ ਦੂਰ ਰਖ ਕੇ ਵਿਚਾਰੀਏ। ਸਭਿਆਚਾਰਕ ਮੇਲ ਮਿਲਾਪ ਵਧਾਈਏ ਤੇ ਜੋ ਭਾਸ਼ਾਵਾਂ ਥੋਹੜੇ ਜਿੰਨੇ ਭੇਦ ਕਾਰਨ ਕੁਝ ਦੂਰੀ ਤੇ ਹਨ ਉਹਨਾਂ ਦਾ ਨੇੜੇ ਦਾ ਸਬੰਧ ਨਿਸਚਿਤ ਕਰੀਏ ਜਿਵੇਂ ਕਿ ਦੇਖਣ ਵਿਚ ਆਇਆ ਹੈ ਕਿ ਪੰਜਾਬੀ ਬੋਲਣੇ ਵਾਲਾ ਗੋਜਰੀ, ਪਹਾੜੀ ਤੇ ਡੋਗਰੀ ਨੂੰ ਚੰਗੀ ਤਰਾਂ ਸਮਝਦਾ ਹੈ ਤੇ ਇਵੇਂ ਡੋਗਰੀ, ਪਹਾੜੀ, ਗੋਜਰੀ ਬੋਲਣ ਵਾਲਾ ਪੰਜਾਬੀ ਭਾਸ਼ਾ ਨੂੰ। ਸਾਡੇ ਬਹੁਤ ਸਾਰੇ ਗੁਜਰ ਤੇ ਬਕਰਵਾਲ ਭਰਾ ਜਿਹੜੇ ਕਸ਼ਮੀਰ ਦੀ ਵਾਦੀ ਵਿਚ ਕੰਗਨ ਪਹਿਲਗਾਮ ਅਤੇ ਉਹਨਾਂ ਦੇ ਨਾਲ ਲਗਦੇ ਗਰਾਵਾਂ ਵਿਚ ਵਸੇ ਹੋਏ ਹਨ, ਉਹ ਥੋਹੜੇ ਜਿਹੇ ਉਚਾਰਨ ਭੇਦ ਤੋਂ ਇਲਾਵਾ ਆਮ ਪੰਜਾਬੀ ਭਾਸ਼ਾ ਦਾ ਪਰਯੋਗ ਹੀ ਕਰਦੇ ਦੇਖੇ ਗਏ ਹਨ। ਕਸ਼ਮੀਰ ਦੀ ਵਾਦੀ ਵਿਚ ਇਕ ਤਕੜੀ

ਵਸੋਂ ਵਪਾਰੀਆਂ ਦੀ ਭੀ ਹੈ, ਉਹ ਤੇ ਕੁਝ ਕੁ ਕਿਰਸਾਨ ਲੋਕ ਭੀ ਪੰਜਾਬੀ ਬੋਲੀ ਦੀ ਵਰਤੋਂ ਕਰਦੇ ਹਨ । ਇਸ ਦੀ ਜੜ੍ਹ ਮੂਲ, ਪਹਿਰਾਵਾ, ਵਿਚਰਨ ਦਾ ਢੰਗ ਬਹੁਤ ਹਦ ਤੀਕ ਮਿਲਦੇ ਜੁਲਦੇ ਹੋਣ ਕਰ ਕੇ ਇਕੋ ਲੜੀ ਦੇ ਮੋਤੀ ਪਰਤੀਤ ਹੁੰਦੇ ਹਨ। ਸਦੀਆਂ ਪੁਰਾਣਾ ਇਹ ਸਾਡੇ ਵਡੇ ਵਡੇਰਿਆਂ ਦਾ ਅਸਾਸਾ ਹੈ ਜਿਸ ਵਿਚ ਦਿਨ ਬਦਿਨ ਵਾਧਾ ਹੋਣ ਦੀ ਹੀ ਸੰਭਾਵਨਾ ਹੈ ।

ਇਹ ਸਾਡਾ ਸਭਿਆਚਾਰਕ ਭੰਡਾਰਾ ਕਿਸੇ ਇਕ ਮਨੁਖ, ਪਰਿਵਾਰ ਜਾਂ ਕਿਸੇ ਇਕ ਜ਼ਾਤੀ ਦਾ ਵਿਰਸਾ ਨਹੀਂ ਸਗੋਂ ਆਪਣੇ ਦੇਸ਼ ਵਾਸੀਆਂ ਦਾ ਸਾਂਝਾ ਵਿਰਸਾ ਹੈ । ਜਿਵੇਂ ਕਿ ਸਾਡੀ ਪੰਜਾਬੀ ਕਲਚਰ ਹੀ ਲੈ ਲਵੋ ਇਹ ਉਸ ਨਦੀ ਦੇ ਵਹਿਣ ਦੇ ਅਨੁਕੂਲ ਹੈ ਜਿਸ ਵਿਚ ਕਈ ਛੋਟੀਆਂ ਛੋਟੀਆਂ ਨਦੀਆਂ ਸੈਂਕੜੇ ਸਾਲਾਂ ਤੋਂ ਸਮਾ ਰਹੀਆਂ ਹਨ ਅਤੇ ਇਹ ਪਰਵਾਰ ਨਦੀ ਦੇ ਕੰਢਿਆਂ ਨਾਲ ਖਹਿ ਖਹਿ ਕੇ ਸਮੇਂ ਸਮੇਂ ਦੇ ਰਿਵਾਜਾਂ ਰੀਤੀਆਂ ਦਾ ਪ੍ਰਤੀਬਿੰਬ ਲੈ ਕੇ ਅਗੇ ਨੂੰ ਵਧ ਰਿਹਾ ਹੈ । ਪੰਜਾਬੀ ਕਲਚਰ ਕਿਸੇ ਇਕ ਧਰਮ ਜਾਂ ਜਾਤੀ ਦਾ ਵਿਰਸਾ ਨਹੀਂ ਇਸ ਵਿਚ ਹਿੰਦੂ, ਮੁਸਲਮਾਨ, ਸਿਖ, ਈਸਾਈ ਤੇ ਹੋਰ ਭਿੰਨ ਭਿੰਨ ਜਾਤੀਆਂ ਦੀ ਦੇਣ ਹੈ। ਇਸ ਦੇਣ ਦਾ ਪ੍ਰਗਟਾਵਾ ਇਕ ਸਾਂਝੀ ਬੋਲੀ ਜਿਸ ਨੂੰ ਕਿ ਪੰਜਾਬੀ ਬੋਲੀ ਕਹਿੰਦੇ ਹਾਂ ਉਸ ਰਾਹੀਂ ਅਣਗਿਣਤ ਸਾਲਾਂ ਤੋਂ ਹੋ ਰਿਹਾ ਹੈ। ਇਸ ਸਾਂਝੀ ਬੋਲੀ ਦਾ ਲਿਖਤੀ ਰੂਪ ਬਾਬਾ ਸ਼ੇਖ ਫਰੀਦ ਸ਼ਕਰਗੰਜ ਦਾ ਅੱਠ ਸੌ ਸਾਲ ਪੁਰਾਣਾ ਸਾਹਿਤ ਸਾਡੇ ਪਾਸ ਮੌਜੂਦ ਹੈ ਅਤੇ ਗੁਰੂ ਗ੍ਰੰਥ ਸਾਹਿਬ ਜਿਹੀ ਪੁਰਾਤਨ ਰਚਨਾਂ ਸਾਂਝੇ ਸਭਿਆਚਾਰਕ ਜੀਵਨ ਦਾ ਇਕ ਅਦੁਤੀ ਨਮੂਨਾ ਹੈ ।

ਉਹ ਸੈਂਕੜੇ ਨਦੀਆਂ ਜਿਹੜੀਆਂ ਕਿ ਪੰਜਾਬੀ ਕਦਚਰ ਵਿਚ ਆ ਕੇ ਮਿਲੀਆਂ ਹਨ ਇਕ ਨਦੀ (ਜਿਹਲਮ) ਕਸ਼ਮੀਰ ਦੀ ਵਾਦੀ ਤੇ ਪਹਾੜਾਂ ਵਿਚੋਂ ਦੀ ਹੋਂਦੀ ਹੋਈ ਕਸ਼ਮੀਰੀ ਕਲਚਰ ਤੇ ਅਕਸ ਦੀ ਛਾਪ ਲੈ ਕੇ ਪੰਜਾਬ ਦੇ ਦਰਿਆਵਾਂ ਵਿਚ ਆ ਮਿਲੀ। ਇਵੇਂ ਹੀ ਦੋ ਹੋਰ ਨਦੀਆਂ, ਰਾਵੀ ਤੇ ਚਨਾਬ, ਪਹਾੜਾਂ ਵਿਚੋਂ ਦੀਆਂ ਹੋਂਦੀਆਂ ਹੋਈਆਂ ਸਾਡੇ ਡੁਗਰ ਦੇਸ਼ ਦੇ ਸਭਿਆਚਾਰਕ ਜੀਵਨ ਦੀਆਂ ਝਲਕੀਆਂ ਨਾਲ ਲੈ ਪੰਜਾਬ ਦੇ ਮੈਦਾਨਾਂ ਵਿਚ ਆ ਵਿਚਰੀਆਂ ਹਨ । ਜੇ ਕਰ ਅਸੀਂ ਪੰਜਾਬ ਦੀ ਕਲਚਰ ਦੀ ਜਾਂਚ ਪੜਤਾਲ ਕਰੀਏ ਤਾਂ ਸਾਨੂੰ ਕਈ ਵੇਰਾਂ ਸਾਡੇ ਰਿਆਸਤ ਦੇ ਸਭਿਆ-ਚਾਰਾਂ ਦਾ ਮੇਲ ਜਾਂ ਅਕਸ ਦਿਖਾਈ ਦੇਵੇਗਾ ਤੇ ਜ਼ੇਕਰ ਅਸੀਂ ਪੰਜਾਬੀ ਬੋਲੀ ਤੇ ਪੜਚੋਲ ਕਰੀਏ ਤਾਂ ਇਸ ਸਿਟੇ ਤੇ ਪੁਜਣਾ ਕਠਿਨ ਨਹੀਂ ਕਿ ਇਸ ਬੋਲੀ ਵਿਚ ਅਰਬੀ, ਫਾਰਸੀ, ਕਸ਼ਮੀਰੀ, ਡੋਗਰੀ ਅਤੇ ਕਈ ਹੋਰ ਭਾਸ਼ਾਵਾਂ ਦੇ ਸ਼ਬਦ ਆਮ ਮਿਲਦੇ ਹਨ। ਉਦਾਹਰਣਾ ਵਜੋਂ ਜੇ ਪੰਜਾਬ ਸ਼ਬਦ ਦੀ ਨਿਖੇੜ ਵੰਡ ਕੀਤੀ ਜਾਵੇ ਤਾਂ ਪੰਜ-ਆਬ ਵੀ ਫਾਰਸੀ ਸ਼ਬਦ ਦਾ ਪ੍ਰਤੀਕ ਹੈ ।

ਪੰਜਾਬ ਦਾ ਇਕ ਵਿਸ਼ੇਸ਼ ਨਾਚ ਭਾਂਗੜਾ ਹੀ ਲੈ ਲਵੋ ਤੇ ਸੁਰ ਤਾਲ ਮੇਲ, ਤਰਜ਼ ਆਦਿਕ ਦੀ ਖੋਜ ਕੀਤੀ ਜਾਵੇ ਤਾਂ ਪਰਤਖ ਹੈ ਕਿ ਲਦਾਖ ਦਾ ਪ੍ਰਸਿਧ ਨਾਚ 'ਕੁੰਪਾਸਮਸਕ' (ਜੋ ਕਿ ਭਾਂਗੜੇ ਦੀ ਤਰ੍ਹਾਂ ਹੱਥ ਵਿਚ ਰੁਮਾਲ ਲੈ ਕੇ ਨਚਿਆ ਜਾਂਦਾ ਹੈ) ਡੁਗਰ ਦੇਸ਼ ਦਾ

'ਕੁਡ' ਜਾਂ ਕਸ਼ਮੀਰੀ ਨਾਚ 'ਰੁਫ' ਆਦਿਕ ਤੇ ਭਾਂਗੜੇ ਦਾ ਅਕਸ ਪਿਆ ਪਰਤੀਤ ਹੁੰਦਾ ਹੈ। ਜੇਕਰ ਲੋਕ ਗੀਤਾਂ ਦੀ ਖੋਜ ਕੀਤੀ ਜਾਵੇ ਤਾਂ ਪੰਜਾਬੀ ਤੇ ਡੋਗਰੀ ਭਾਸ਼ਾ ਦੇ ਬਹੁਤ ਸਾਰੇ ਲੋਕ ਗੀਤ ਸਮ-ਅਨਸਿਕ ਅਵਸਥਾ, ਇਕੋ ਜਿਹੇ ਹਾਵ ਭਾਵ ਤੇ ਉਦਗਾਰਾਂ ਦਾ ਪ੍ਰਗਟਾਵਾ ਕਰਦੇ ਹਨ। ਇਹਨਾਂ ਦਾ ਸੋਮਾ ਕੁਝ ਹਦ ਤੀਕ ਇਕੋ ਹੀ ਜਾਪਦਾ ਹੈ। ਉਹ ਹੈ ਮਨੁਖ ਜਿਸ ਨੇ ਕਿ ਆਪਣੇ ਪਿਛਲੇ ਸਭਿਆਚਾਰਕ ਵਿਰਸੇ ਤੋਂ ਪ੍ਰੇਰਨਾਂ ਲੈ ਕੇ ਅਜ ਦੇ ਵਿਗਿਆਨਕ ਤੇ ਟੈਕਨਾਲੋਜੀਕਲ ਯਗ ਵਿਚ ਅਗਾਂਹ ਵਧਣ ਲਈ ਹੰਭਲਾ ਮਾਰਨਾ ਹੈ, ਪ੍ਰਗਤੀ ਦਾ ਰਾਹ ਅਪਨਾਉਣਾ ਹੈ, ਨਾਹ ਕਿ ਛੋਟੀਆਂ ਛੋਟੀਆਂ ਦੀਵਾਰਾਂ ਉਸਾਰ ਕੇ ਪਿਛਾਂਹ ਖਿਚੂ ਰੁਚੀ ਅਪਣਾ ਕੇ ਅਗਿਆਨਤਾ ਦਾ ਸ਼ਿਕਾਰ ਹੋ ਕੇ ਵਖ ਵਖ ਵੰਡੀਆਂ ਪਾ ਕੇ ਜਾਂ ਉਝੜ ਪਏ ਕੁਝ ਕੁ ਸਿਆਸਤਦਾਨਾਂ ਦੇ ਨੇੜੇ ਚੜ੍ਹ ਕੇ ਭੰਬਲ ਖਾਣੇ ਹਨ। ਵਿਸ਼ਾਲ ਦੁਨੀਆਂ ਸੁੰਗੜ ਰਹੀ ਹੈ ਅਤੇ ਸਾਡੇ ਮਨਾਂ ਵਿਚ ਇਕ ਦੂਸਰੇ ਇਲਾਕੇ ਅਤੇ ਬੋਲੀ ਨਾਲ ਸੰਬੰਧਤ ਸਭਿਆਚਾਰਾਂ ਨੂੰ ਅਪਨਾਉਣ ਦੀ ਤਾਂਘ ਹੋਣੀ ਚਾਹੀਦੀ ਹੈ ਤਾਂ ਕਿ ਇਕ ਦੂਜੇ ਦੇ ਦ੍ਰਿਸ਼ਟੀਕੋਣ ਨੂੰ ਸਮਝੀਏ ਵਿਚਾਰ ਤੇ ਤਜਰਬੇ ਦੇ ਵਟਾਂਦਰਿਆਂ ਰਾਹੀਂ ਇਕ ਦੂਜੇ ਦੇ ਸਭਿਆਚਾਰਾਂ ਦੀ ਸਲਾਹੁਤਾ ਕਰੀਏ। ਗੋਸ਼ਟੀਆਂ ਆਦਿ ਤੋਂ ਵੀ ਬਹੁਤਾ ਨੇੜੇ ਤੇ ਨਿਜੀ ਸੰਬੰਧ ਮੇਲੇ, ਤਿਉਹਾਰ, ਰਸਮਾਂ ਰਿਵਾਜਾਂ ਵਿਚ ਇਕ ਦੂਜੇ ਦੇ ਨਾਲ ਮਿਲ ਕੇ ਮਨਾਉਣ ਦਾ ਹੈ ਜਿਸ ਰਾਹੀਂ ਕਿ ਇਕ ਦੂਜੇ ਲਈ ਸ਼ੁਭ-ਇਛਾ ਉਤਪਨ ਹੁੰਦੀ ਹੈ ਤੇ ਮਿਤਰਤਾ ਨੂੰ ਵਾਧਾ ਮਿਲਦਾ ਹੈ। ਸਭਿਆਚਾਰਕ ਪ੍ਰੋਗਰਾਮ ਰੰਗ-ਮੰਚ ਤੋਂ ਵਧੇਰੇ ਪੇਸ਼ ਕੀਤੇ ਜਾਣ ਤਾਂ ਕਿ ਡੂੰਘੀਆਂ ਜੀਵਨ ਕੀਮਤਾਂ ਨਾਲ ਸਭ ਦਾ ਸਬੰਧ ਬਣੇ, ਵਖ ਵਖ ਇਲਾਕਿਆਂ ਦੇ ਸਭਿਆਚਾਰਕ ਸੰਜੋਗਾਂ ਰਾਹੀਂ ਹੀ ਭਿੰਨ ਭਿੰਨ ਜਾਤੀਆਂ ਜਾਂ ਕੌਮਾਂ ਨੂੰ ਇਕ ਦੂਜੇ ਨਾਲ ਜੋੜਿਆ ਜਾਂਦਾ ਹੈ।

ਸਾਡੀ ਰਿਆਸਤ ਜੰਮੂ ਤੇ ਕਸ਼ਮੀਰ ਨੂੰ ਇਸ ਗਲ ਦਾ ਮਾਣ ਹੈ ਕਿ ਸਾਡੇ ਮਜਹਬੀ ਪਖਸ਼-ਪਾਤ ਤੋਂ ਉਚੇਰੇ ਹੋਰ ਭੀ ਮੰਤਵ ਹਨ। ਉਹ ਹੈ ਸੰਪਰਦਾਇਕ ਏਕਤਾ ਬਣਾਉਣਾ ਤਾਂ ਕਿ ਇਕ-ਮੁਠ ਹੋ ਕੇ ਬਲਵਾਨ ਬਣੇ ਰਹੀਏ। ਇਹ ਸਭ ਸਾਡੀ ਰਿਆਸਤ ਦੇ ਵਸਨੀਕਾਂ ਦੇ ਮੇਲ ਮਿਲਾਪ ਨੂੰ ਵਧਾਉਣ ਨਾਲ ਹੀ ਹੋ ਸਕਦਾ ਹੈ।

————

# ਕਵਿਤਾ ਵਿਚ ਪ੍ਰਤੀਕਵਾਦ

ਗੁਰਚਰਨ ਸਿੰਘ ਰੈਨਾ

ਪ੍ਰਤੀਕਵਾਦੀ ਸਮੀਖਿਆ ਦੇ ਜਿਸ ਸੰਕਲਪ ਬਾਰੇ ਅਸੀਂ ਚਰਚਾ ਕਰ ਰਹੇ ਹਾਂ, ਉਸ ਦਾ ਸਿਧਾ ਸਬੰਧ ਕਵਿਤਾ ਨਾਲ ਹੈ। ਕਵਿਤਾ ਦਾ ਸਭ ਤੋਂ ਵਿਸ਼ੇਸ਼ ਗੁਣ ਅਥਵਾ ਲਛਣ "ਪ੍ਰਤੀਕਵਾਦੀ" ਹੋਣਾ ਹੀ ਹੈ। ਕਵੀ ਚੇਤਨ ਜਾਂ ਨਿਮਨ ਚੇਤਨ ਤੌਰ ਤੇ ਆਪਣੇ ਸੂਖਮ (abstract) ਮਨੋਭਾਵਾਂ ਜਾਂ ਵਿਹਾਰਾਂ ਨੂੰ ਸਥੂਲ (concrete) ਅਰਥ ਦੇਂਦਾ ਹੈ। ਮਹਾਨ ਆਲੋਚਕ ਕ. ਕਾਡਵੈਲ ਨੇ ਕਵਿਤਾ ਦੇ ਲਛਣਾਂ ਦੀ ਸੂਚੀ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਹੈ। ਹਰ ਕਵੀ ਆਪਣੇ ਆਪ ਥੋਹੜਾ ਬਹੁਤਾ ਪ੍ਰਤੀਕਵਾਦੀ ਹੁੰਦਾ ਹੈ। ਇਹੋ ਹੀ ਵਿਚਾਰ ਕ. ਕਾਡਵੈਲ ਦਾ ਹੈ ਕਿ ਕਵੀ ਵਿਚ ਆਪਣੇ ਭਾਵਾਂ ਦੀ ਮਸਤੀ ਤੇ ਵਲਵਲੇ ਕਾਰਨ ਕਵਿਤਾ ਦੇ ਇਸ ਲਛਣ ਨੂੰ ਭਾਵੇਂ ਉਹ ਮਿਹਨਤ ਸਦਕਾ ਸਥੂਲ ਨਹੀਂ ਬਣਾਉਂਦਾ ਪਰ ਸੁਤੇ-ਸਿਧ ਕਵੀ ਦੀ ਰਚਨਾ ਵਿਚ ਆ ਜਾਂਦੀ ਹੈ। ਪਰ ਇਹ ਗਲ ਚੇਤੇ ਰਖਣ ਵਾਲੀ ਹੈ ਕਿ ਚਿੰਨ ਜਾਂ ਪ੍ਰਤੀਕ ਦੀ ਵਰਤੋਂ ਚੇਤਨ ਤੇ ਬੌਧਿਕ ਪੱਧਰ ਉਤੇ ਹੀ ਸੰਭਵ ਹੋ ਸਕਦੀ ਹੈ। ਇਹਨਾਂ ਦੀ ਠੀਕ ਵਰਤੋਂ ਤੋਂ ਹੀ ਕਿਸੇ ਕਵੀ ਦੀ ਪ੍ਰਤਿਭਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਪ੍ਰਤੀਕ ਜਾਂ ਚਿੰਨ੍ਹ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਇਹ ਜਰੂਰੀ ਜਾਪਦਾ ਹੈ ਕਿ ਅਸਲ ਵਿਚ ਚਿੰਨ ਤੋਂ ਕੀ ਭਾਵ ਹੈ ? ਇਹ ਜਨ-ਸਾਧਾਰਨ ਲਈ ਕਾਫ਼ੀ ਮੁਸ਼ਕਲ ਹੈ। ਕਿਸੇ ਸੂਖਮ ਭਾਵ ਨੂੰ ਨਿਰੂਪਣ ਕਰਨ ਲਈ ਕਿਸੇ ਠੋਸ ਵਸਤੂ ਨੂੰ ਰੂਪਕ ਦੇ ਤੌਰ ਤੇ ਵਰਤਨਾ ਚਿੰਨਵਾਦ ਹੈ ਅਤੇ ਅਜਿਹਾ ਵਰਤਣਾ ਰੂਖਕ ਚਿੰਨ ਕਹਿਲਾਂਦਾ ਹੈ। ਇਹ ਠੀਕ ਹੈ ਕਿ ਹਰ ਰੂਪਕ ਚਿੰਨ੍ਹ ਨਹੀਂ ਹੋ ਸਕਦਾ। ਰੂਪਕ ਤੇ ਚਿੰਨ੍ਹ ਮੁੱਢਲੇ ਤੌਰ ਤੇ ਇਕ ਹਨ, ਪਰ ਇਹਨਾਂ ਦਾ ਅੰਤਰ ਵਰਤੋਂ ਤੋਂ ਨਿਸਚਤ ਹੋ ਸਕਦਾ ਹੈ। ਇਸ ਤੋਂ ਸਪੱਸ਼ਟ ਹੈ ਕਿ ਸੰਸਾਰ ਦਾ

ਪ੍ਰਗਟਾ ਅਤਿ ਰੂਪਕ ਸਚਾਈ ਵਿਚ ਹੈ। ਉਹਨਾਂ ਰੂਹਾਂ ਨੂੰ ਇਕ ਦੂਜੇ ਨਾਲ ਸਮਿਲਤ ਕਰਨ ਦਾ ਯਤਨ ਹੈ ਕਿਉਂਕਿ ਅਸਲ ਵਿਚ ਇਹ ਦੋਵੇਂ ਪੱਖ ਸੰਜੁਗਤ ਹਨ। ਇਹ ਆਪਸ ਵਿਚ ਸਦੀਵੀ ਤੇ ਇਕਮਿਕ ਹਨ। ਸੋ ਇਹ ਅਸਥੂਲਤਾ ਜਿਹੜੀ ਸੰਸਾਰ ਵਿਚ ਦਿਸ ਰਹੀ ਹੈ ਇਹ ਇਕ ਸਮੇਲ ਜਾਂ ਪੁੱਲ ਦਾ ਕੰਮ ਦੇਂਦੀ ਹੈ। ਇਹਨਾਂ ਦੋਵਾਂ ਦਾ ਆਪਸ ਵਿਚ ਪ੍ਰਸਪਰ ਸਬੰਧ ਹੁੰਦਾ ਹੈ। ਉਰਦੂ ਦੇ ਮਹਾਨ ਕਵੀ 'ਗਾਲਿਬ' ਦਾ ਵੀ ਇਹੋ ਹੀ ਵਿਚਾਰ ਹੈ :—

ਲਤਾਫ਼ਤ ਬੇਕਤਾਫ਼ਤ ਜਲਵਾ ਪੈਦਾ ਕਰ ਨਹੀਂ ਸਕਤੀ।

ਸੂਖਮਤਾ ਅਸਥੂਲਤਾ ਤੋਂ ਬਿਨਾਂ ਪੈਦਾ ਨਹੀਂ ਹੋ ਸਕਦੀ। ਜਿਵੇਂ ਸੋਨਾ ਬੜੀ ਕੀਮਤੀ ਵਸਤੂ ਹੈ, ਜਦੋਂ ਇਸ ਨੂੰ ਜ਼ੇਵਰਾਂ ਵਿਚ ਵਰਤਿਆ ਜਾਂਦਾ ਹੈ ਤਾਂ ਕੁਝ ਕੁ ਖੋਟ ਮਿਲਾਣਾ ਪੈਂਦਾ ਹੈ। ਇਸ ਤਰਾਂ ਚਿੰਨ੍ਹ ਜਾਂ ਪ੍ਰਤੀਕਾਂ ਵਿਚ ਵੀ ਕੁਝ ਕੁ ਅਸਥੂਲਤਾ ਹੁੰਦੀ ਹੈ। ਸਥੂਲਤਾ ਦਾ ਆਸ਼ਾ ਦਿਸਦਾ ਸੰਸਾਰ ਹੈ। ਇਹ ਅਸਲ ਵਿਚ ਮਨੁਖ ਪੱਧਰ ਤੇ ਹੈ। ਚਿੰਨ੍ਹ ਲਈ ਬੋਲੀ ਦਾ ਮੁੱਢਲਾ ਆਸ਼ਾ ਸਾਰਥਕ (significance) ਹੈ। ਸਭ ਤੋਂ ਵਧ ਜਾਂ ਮਹਾਨ ਬੋਲੀ ਦਾ ਆਚਾਰੀਆ ਉਹ ਹੈ ਜੋ ਆਪਣੀ ਗਲ ਨੂੰ ਸਪੱਸ਼ਟਤਾ ਨਾਲ ਬਿਆਨ ਕਰ ਸਕਦਾ ਹੈ। ਕਿਉਂਕਿ ਇਹ ਪ੍ਰਭਾਵ ਕੇਵਲ ਸਪੱਸ਼ਟਤਾ ਤੋਂ ਪੈਂਦਾ ਹੈ। ਸੋ ਇਸ ਲਈ ਇਹ ਸੰਸਾਰ ਸੂਖਮ ਸਚਾਈ ਦਾ ਰੂਪ ਹੈ। ਰਹੱਸਵਾਦੀਆਂ ਨੇ ਇਸ ਦਿਸਦੇ ਸੰਸਾਰ ਨੂੰ ਇਕ ਬੁਰਕਾ ਕਿਹਾ ਹੈ ਜਿਸ ਦੇ ਪਿਛੇ ਸੁੰਦਰਤਾ ਛੁਪੀ ਹੋਈ ਹੈ। ਕਵੀ ਮੋਹਨ ਸਿੰਘ ਨੇ ਵੀ ਕਿਹਾ ਹੈ :-

ਤੇਰੇ ਘੁੰਡ ਦੇ ਚਿਤਰੇ ਫੁਲ ਸੋਹਣੇ।

ਸੋ ਇਹ ਬਾਹਰਲਾ ਰੂਪ ਵੀ ਇਸ ਦਾ ਪ੍ਰਤੀਬਿੰਬ ਹੈ। ਸੂਖਮਤਾ ਨੂੰ ਅਸਥੂਲਤਾ ਦੇ ਨਾਲ ਬੜਾ ਡੂੰਘਾ ਸਬੰਧ ਹੈ। ਜਿਸ ਕਰ ਕੇ ਇਕ ਚਿੰਨ੍ਹ ਸਾਰਥਕ ਹੋ ਜਾਂਦਾ ਹੈ। ਇਸ ਦਾ ਇਹ ਸਿਟਾ ਨਿਕਲਦਾ ਹੈ ਕਿ ਹਰ ਚਿੰਨ੍ਹ ਜਿਸ ਸੂਖਮ ਨੂੰ ਪ੍ਰਗਟ ਕਰਦਾ ਹੈ ਉਸ ਦਾ ਉਹ ਪ੍ਰਤੀਬਿੰਬ ਹੁੰਦਾ ਹੈ। ਮੁਢਲੇ ਰੂਪ ਵਿਚ ਇਹ ਇਕੋ ਹਨ। ਕਵੀ ਦੋਹਾਂ ਦੇ ਸਥੂਲ ਨੂੰ ਵੇਖਦਾ ਹੈ। ਫਰੀਦ ਦਿਸਦੇ ਸੰਸਾਰ ਵਿਚ ਬੜੀ ਡੂੰਘੀ ਨਿਗਾਹ ਨਾਲ ਵੇਖਦਾ ਹੈ। ਉਹ ਹਮਦਰਦੀ ਤੇ ਪਰੇਮ ਦੀ ਨਿਗਾਹ ਨਾਲ ਵੇਖਦਾ ਹੈ :—

ਕਾਲੀ ਕੋਇਲ ਤੂੰ ਕਿਤ ਗੁਣ ਕਾਲੀ
ਆਪਣੇ ਪ੍ਰੀਤਮ ਕੇ ਹਉ ਬਿਰਹਾ ਜਾਲੀ।
ਪਿਰਹਿ ਬਿਹੂਨ ਕਤਹਿ ਸੁਖ ਪਾਏ,
ਜਾਂ ਹੋਇ ਕ੍ਰਿਪਾਲ ਤਾਂ ਪ੍ਰਭੂ ਮਿਲਾਏ।

ਇਸ ਲਈ ਫਰੀਦ ਨੇ ਕੋਇਲ ਦਾ ਚਿਨ੍ਹ ਵਰਤ ਕੇ ਠੀਕ ਨਿਰੂਪਣ ਕੀਤਾ ਹੈ। ਇਹ ਇਕਾਗਰਤਾ ਕੇਵਲ ਮਸਤੀ ਵਿਚ ਵਰਤਦਾ ਹੈ। ਇਕ ਪਾਸੇ ਫਰੀਦ ਕੋਇਲ ਨੂੰ ਠੀਕ ਠੀਕ ਵੇਖਦਾ ਹੈ ਅਤੇ ਦੂਜੇ ਪਾਸੇ ਬ੍ਰਿਹਾ ਦੀ ਮਸਤੀ ਪ੍ਰਗਟ ਕਰਦਾ ਹੈ। ਦੋਵੇਂ ਅਨੁਭਵ ਵਖਰੇ ਵਖਰੇ ਰੂਪ ਵਿਚ ਪ੍ਰਗਟ ਹੋਏ ਹਨ ਅਤੇ ਕੇਵਲ ਮਿਲਣ ਦੀ ਸਿਕ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਵਿਤਾ 'ਤਿਆਰੀਆਂ' ਵੀ ਇਸੇ ਗਲ ਦਾ ਸੂਚਕ ਹਨ।

ਜੋ ਇਕ ਮਹਾਨ ਕਵੀ ਇਹੋ ਜਿਹੀ ਘਟਨਾਂ ਨੂੰ ਸੁਤੇ ਸਿਧ ਬਿਆਨ ਕਰ ਲੈਂਦਾ ਹੈ ਕਿਉਂਕਿ ਇਹ ਸੰਸਾਰ ਦਾ ਇਕ ਮਹਾਨ ਪਦਾਰਥ ਹੈ ।

ਕਵਿਤਾ ਵਿਚ ਰੂਪਕ ਆਮ ਤੌਰ ਤੇ ਮਿਲ ਜਾਂਦੇ ਹਨ ਪਰ ਚਿੰਨ੍ਹ ਜਾਂ ਪ੍ਰਤੀਕ ਲਭਣਾ ਬਹੁਤ ਕਠਨ ਹਨ । ਕਈ ਰੂਪਕ ਅਸਥੂਲ ਵਾਸਤੇ ਸਥੂਲ ਹਨ— ਮਿਸਾਲ ਦੇ ਤੌਰ ਤੇ ਜੇ ਕਿਸੇ ਦੀ ਸ਼ਕਲ ਕਾਲੀ ਹੈ ਉਸ ਦੀ ਗੁਲਾਬ ਨਾਲ ਤੁਲਨਾ ਕੀਤੀ ਜਾਂਦੀ ਹੈ । ਇਸ ਦਾ ਭਾਵ ਇਹ ਹੈ ਕਿ ਇਸ ਤਰਾਂ ਪ੍ਰਭਾਵ ਜ਼ਿਆਦਾ ਪੈਂਦਾ ਹੈ । ਪ੍ਰੰਤੂ ਸਥੂਲ ਤੋਂ ਅਸਥੂਲ ਲਭਣਾ ਅਸੰਭਵ ਹੈ । ਕਾਰਲਾਇਲ ਨੇ ਠੀਕ ਕਿਹਾ ਹੈ ਕਿ "ਸੰਸਾਰ ਰੱਬ ਦਾ ਹੀ ਇਕ ਚਿੰਨ ਹੈ ।"

"The world is a symbol of God"

(Carlyle)

ਕਵਿਤਾ ਵਿਚ ਜਦ ਕੋਈ ਕਵੀ ਕਿਸੇ ਅਕਹਿਰੇ ਭਾਵ ਨੂੰ ਪ੍ਰਗਟਾਉਣ ਦੇ ਸੰਬੰਧ ਵਿਚ ਹੁੰਦਾ ਹੈ ਤਾਂ ਉਹ ਰੂਪਕ ਹੁੰਦਾ ਹੈ । ਕਿਸੇ ਇਕ ਭਾਵ ਲਈ ਇਕ ਤੋਂ ਵਧ ਰੂਪਕ ਵੀ ਵਰਤੇ ਜਾ ਸਕਦੇ ਹਨ । ਇਸ ਤਰਾਂ ਭਾਵਾਂ ਤੇ ਵਿਚਾਰਾਂ ਦਾ ਭਾਵ ਵਧ ਜਾਣ ਕਰ ਕੇ ਵਿਚਾਰਧਾਰਾ ਬਣ ਜਾਂਦੀ ਹੈ । ਵਿਚਾਰਧਾਰਾ ਤੋਂ ਬਾਅਦ ਚਿੰਨ ਕੰਮ ਕਰਦੇ ਹਨ । ਕੋਈ ਰੂਪਕ ਇਕਹਿਰਾ ਕੰਮ ਨਹੀਂ ਦੇਵੇਗਾ, ਕਿਉਂਕਿ ਵਿਚਾਰਧਾਰਾ ਬਹੁਤ ਅਵਸ਼ ਹੁੰਦੀ ਹੈ, ਇਸ ਲਈ ਰੂਪਕ ਜ਼ਰੂਰੀ ਹੋ ਜਾਂਦਾ ਹੈ, ਜਿਸ ਨੂੰ ਅਸੀਂ ਅੰਤ ਵਿਚ ਚਿੰਨ੍ਹਵਾਦ ਜਾਂ ਪ੍ਰਤੀਕਵਾਦ ਦਾ ਦੂਜਾ ਨਾਂ ਦੇਂਦੇ ਹਾਂ । ਭਾਈ ਵੀਰ ਸਿੰਘ ਜੀ ਦੀ ਕਵਿਤਾ 'ਕੇਲੋਂ ਦੇ ਗਲ ਲਗੀ ਵੇਲ' 'ਕੰਬਦੀ ਕਲਾਈ' ਤੇ 'ਗੁਲਾਬ ਦਾ ਫੁਲ' ਆਦਿ । ਕਵੀ ਨੇ ਆਪਣੀ ਕਵਿਤਾ 'ਕੇਲੋਂ ਦੇ ਗਲ ਲਗੀ ਵੇਲ' ਵਿਚ ਬਹੁਤ ਰੂਪਕ ਵਰਤੇ ਹਨ । ਜਦੋਂ ਕਿਸੇ ਕਵਿਤਾ ਵਿਚ ਰੂਪਕਾਂ ਦੀ ਭਰ-ਮਾਰ ਹੋ ਜਾਏ ਉਸ ਨੂੰ ਸਾਧਾਰਨ ਤੌਰ ਤੇ ਰੂਪਕ ਹੀ ਕਿਹਾ ਜਾਂਦਾ ਹੈ । ਪ੍ਰੋ; ਪੂਰਨ ਸਿੰਘ ਦੀ 'ਪਸ਼ੂ' ਵਿਚ ਵੀ ਬਹੁਤ ਰੂਪਕ ਵਰਤੇ ਗਏ ਹਨ । ਸਾਰੇ ਕਵੀਆਂ ਵਿਚ ਇਹ ਗਲ ਆਮ ਸਪਸ਼ਟ ਹੈ ਕਿ ਉਹ ਰੂਪਕ ਤੋਂ ਕੰਮ ਲੈਣ । ਰੂਪਕ ਵਰਤਣ ਨਾਲ ਕਵਿਤਾ ਮਹਾਨ ਤੇ ਉੱਚ ਪੱਧਰ ਦੀ ਬਣ ਜਾਂਦੀ ਹੈ । ਜਿਵੇਂ ਭਾਈ ਵੀਰ ਸਿੰਘ ਦੀ ਇਸੇ ਹੀ ਕਵਿਤਾ 'ਕੇਲੋਂ ਦੇ ਗਲ ਲਗੀ ਵੇਲ' ਵਿਚ ਆਪ ਮੁਹਾਰੇ ਪਤਾ ਲਗ ਜਾਂਦਾ ਹੈ । ਕੇਲੋਂ ਤੋਂ ਭਾਵ ਹੈ ਉਹ ਅਸਲੀਅਤ ਜਿਸ ਨੂੰ ਅਸੀਂ ਰੱਬ ਕਹਿੰਦੇ ਹਾਂ । ਵੇਲ ਇਕ ਰੂਪਕ ਹੈ ਜੋ ਮਨੁਖ ਲਈ ਵਰ-ਤਿਆ ਗਿਆ ਹੈ । ਇਸ ਤਰਾਂ ਦਰਸ਼ਕ ਉਹ ਲੋਕ ਹਨ ਜੋ ਸੰਸਾਰ ਰੂਪੀ ਖੇਲ ਨੂੰ ਵੇਖ ਰਿਹਾ ਹੈ । ਭਾਈ ਸਾਹਿਬ ਨੇ ਇਸ ਤਰਾਂ ਨਿਰੂਪਣ ਕੀਤਾ ਹੈ :-

ਹਾਇ, ਨਾਂ ਧਰੀਕ ਸਾਨੂੰ
ਹਾਇ, ਵੇ ਨਾ ਮਾਰ ਖਿੱਚਾਂ,
ਹਾਇ, ਨਾ ਵਿਛੋੜ
ਗੱਲ ਲਗਿਆਂ ਨੂੰ ਪਾਪੀਆ
... ... — ... ... ...

ਪਿਆਰੇ ਨਾ ਵਿਛੋੜੀਏ ਵੇ
ਮਿਲੇ ਨਾ ਨਿਖੇੜੀਏ ਵੇ
ਆਸਰਾ ਨਾ ਤੋੜੀਏ ਵੇ
ਐਵੇਂ ਪਾੜੀਏ ਨਾ ਜੋੜੀਏ ।

ਭਾਈ ਸਾਹਿਬ ਦੀ ਇਸ ਕਵਿਤਾ ਵਿਚ ਬ੍ਰਿਹਾ ਤੇ ਵਿਛੋੜੇ ਦੀ ਤਾਂਘ ਹੈ । ਕਿਵੇਂ ਵੇਲ ਬ੍ਰਿਛ ਨਾਲੋਂ ਵਿਛੜੀ ਹੋਈ ਹੈ । ਮੁੜ ਬ੍ਰਿਛ ਨਾਲ ਜੁੜਨ ਦੀ ਚਾਹਵਾਨ ਹੈ ।

ਜਿਹਾ ਕਿ ਅਸਾਂ ਪਹਿਲਾਂ ਹੀ ਇਸ ਗਲ ਦਾ ਵਰਣਨ ਕੀਤਾ ਹੈ ਕਿ ਕਵਿਤਾ ਵਿਚ ਵਿਚ ਰੂਪਕ ਅਤੇ ਬਿੰਬ (Image) ਦੀ ਵਰਤੋਂ ਅਵਸ਼ਕ ਮੰਨੀ ਜਾਂਦੀ ਹੈ । ਰੂਪਕ (Metaphor) ਬਾਰੇ ਅਰਸਤੂ ਨੇ ਠੀਕ ਕਿਹਾ ਹੈ ਕਿ ਕਵਿਤਾ ਦਾ ਸਭ ਤੋਂ ਸ਼ਕਤੀਸ਼ਾਲੀ ਪ੍ਰਗਟਾਉ ਇਹੋ ਹੀ ਹੈ ਅਤੇ ਇਸ ਨੂੰ ਬੜੇ ਗਹੁ ਨਾਲ ਆਪਣੇ 'ਕਾਵਿ ਸ਼ਾਸਤਰ' ਵਿਚ ਵਿਚਾਰਿਆ ਹੈ ;-

The greatest thing by far is to have a Command of metaphors. This alone can't be imparted by another, it is the mark of genius.

'Aristotle'

ਇਸੇ ਤਰਾਂ ਸ਼ਿਪਲੇ (Shipley) ਦਾ ਵਿਚਾਰ ਹੈ ਕਿ ਲੜੀ ਵਿਚ ਬਝੇ ਹੋਏ ਕੁਝ ਸੰਜੁਗਤ (Integral) ਤੇ ਸੰਬੰਧਤ ਚਿੰਨ ਹੀ ਚਿੰਨਵਾਦ ਦਾ ਰੂਪ ਧਾਰਦੇ ਹਨ ।

"Symbolism may be defined as a representative of a reality on one level of reference by a corresponding reality on another."

(Shipley)

ਉਰਦੂ ਦੇ ਮਹਾਨ ਕਵੀ ਗ਼ਾਲਿਬ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਅਧਿਆਤਮਿਕ ਕਵਿਤਾ ਕਦੀ ਵੀ ਚਿੰਨਾਂ ਤੋਂ ਬਿਨਾਂ ਨਹੀਂ ਲਿਖੀ ਜਾ ਸਕਦੀ । ਉਸ ਦੇ ਸ਼ਬਦਾਂ ਵਿਚ :-

ਹਰ ਚੰਦ ਹੋ ਮੁਸ਼ਾਹਿਦਾਇ ਹੱਕ ਕੀ ਗੁਫ਼ਤਗੂ
ਬਨਤੀ ਨਹੀਂ ਹੈ ਬਾਦਾ ਓ ਸਾਗਰ ਕਹੇ ਬਗੈਰ ।

(ਪੰਜਾਬੀ ਅਨੁਵਾਦ) ਭਾਵੇਂ ਕਿੰਨੀ ਹੀ ਰੱਬੀ ਸੰਕਲਪ ਦੀ ਗਲ ਕਹਿਣੀ ਹੋਵੇ ਪਰ ਸ਼ਰਾਬ ਦੇ ਪਿਆਲੇ ਦਾ ਜ਼ਿਕਰ ਕੀਤੇ ਬਿਨਾਂ ਗਲ ਨਹੀਂ ਬਣਦੀ ।

ਸੋ ਇਸੇ ਤਰਾਂ ਗੁਰਮਤਿ ਵਿਚ ਵੀ ਚਿੰਨਵਾਦ ਰਹੱਸਵਾਦੀ ਵਿਚਾਰਧਾਰ ਉਤੇ ਅਧਾਰਿਤ ਹੈ । ਗੁਰੂ ਨਾਨਕ ਸਾਹਿਬ ਦੀ ਕਵਿਤਾ ਵਿਚ ਚਿੰਨਵਾਦ ਇਸ ਤਰਾਂ ਜਾਪਦਾ ਹੈ ਕਿ ਇਹ ਸ਼ਬਦ ਤੇ ਬਾਣੀ ਵਿਚ ਕਾਫ਼ੀ ਗਿਣਤੀ ਵਿਚ ਮੌਜੂਦ ਹੈ । ਜਿਥੇ ਗੁਰੂ ਸਾਹਿਬ ਦੀ

ਕਵਿਤਾ ਵਿਚ ਸਥਾਨਕ ਰੰਗ ਤੇ ਪ੍ਰਕ੍ਰਿਤੀ ਚਿਤਰਨ ਅਧਿਕ ਹੈ ਉਸ ਦੇ ਨਾਲ ਹੀ ਚਿੰਨਵਾਦ ਦੀ ਵੀ ਭਰਮਾਰ ਹੈ। ਵਿਸ਼ੇਸ਼ ਤੌਰ ਤੇ ਬਾਰਾਂ ਮਾਹ-ਤੁਖਾਰੀ ਰਾਗ ਵਿਚ ਵਧੇਰੇ ਜਾਪਦਾ ਹੈ। ਕੁਝ ਤੁਕਾਂ ਦਿਤੀਆਂ ਜਾਂਦੀਆਂ ਹਨ :-

"ਚੇਤ ਬਸੰਤ ਭਲਾ ਭਵਰ ਸੁਹਾਵੜੇ
ਬਨ ਫੂਲੇ ਮੰਝ ਬਾਰਿ ਮੈਂ ਪਿਰ ਘਰਿ ਬਾਹੁੜੇ।
ਪਿਰ ਘਰ ਨਹੀਂ ਆਵੈ ਧਨ ਕਿਉ ਸੁਖ ਪਾਵੈ
ਬਿਰਹਿ ਬਿਰੋਧ ਤਨੁ ਛੀਜੈ।
... ... ... ... ... ... ... ... ॥"
"ਵੈਸਾਖ ਭਲਾ ਸਾਖਾ ਵੇਸ ਕਰੇ।
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥"
... ... ... ... ... ... ... ... ॥
"ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ।
ਮੈਂ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥"
... ... ... ... .. ... ... ... ... ... ॥
ਧੰਨ ਬਿਨਉ ਕਰੇਦੀ ਗੁਣ ਸਾਰੇ ਦੀ ਗੁਣ ਸਾਰੀ ਪ੍ਰਭ ਭਾਵਾ।
ਨਾਨਕ ਮੇਲਿ ਲਈ ਗੁਰ ਆਪਣੈ ਘਰਿ ਵਰੁ ਪਾਇਆ ਨਾਰੀ॥

ਇਸ ਤੋਂ ਛੁਟ ਹੋਰ ਚਿੰਨ੍ਹਾਂ ਦਾ ਪ੍ਰਯੋਗ ਵੀ ਗੁਰੂ ਸਾਹਿਬਾਂ ਦੀ ਬਾਣੀ ਵਿਚ ਮਿਲਦਾ ਹੈ :-

ਪਪੀਹਾ (ਚਾਤ੍ਰਿਕ) ਹਰਨੀ, ਗੋਇਲ, ਹੰਸ, ਬਗਲਾ, ਗੁਰਮੁਖ, ਮਨਮੁਖ, ਮਜੀਠ-ਕਸੁੰਭਾ, ਸੱਚ-ਕੂੜ, ਅਮ੍ਰਿਤ ਆਦਿ।

ਗੁਰੂ ਗੋਬਿੰਦ ਸਿੰਘ ਨੇ ਜੋ ਚਿੰਨ ਵਰਤੇ ਹਨ ਉਨ੍ਹਾਂ ਵਿਚੋਂ ਵਧੇਰੇ ਹਰਮਨ ਪਿਆਰਾ ਇਹ ਸ਼ਬਦ ਜਾਪਦਾ ਹੈ। ਇਸ ਵਿਚ ਡੂੰਘੇ ਵਿਚਾਰ ਨਾਲ ਵਾਚਣਾ ਹੈ ਕਿ ਚਿੰਨ੍ਹਾਂ ਦੀ ਵਰਤੋਂ ਕਵੀ ਨੇ ਕਿਸ ਢੰਗ ਨਾਲ ਕੀਤੀ ਹੈ :-

ਯਾਰੜੇ ਦਾ ਸਾਨੂੰ ਸਥਰ ਚੰਗਾ
ਭਟ ਖੇੜਿਆਂ ਦਾ ਰਹਿਣਾ।

ਸੋ ਅੰਤ ਵਿਚ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਕਵਿਤਾ ਵਿਚ ਵਧੇਰੇ ਸੰਜਮ ਤੇ ਸੰਕੋਚ ਤੋਂ ਕੰਮ ਲਿਆ ਜਾਂਦਾ ਹੈ। ਇਸ ਲਈ ਕਵਿਤਾ ਵਿਚ ਰੂਪਕ ਤੇ ਚਿੰਨਾਂ ਜਾਂ ਪ੍ਰਤੀਕਾਂ ਤੋਂ ਕੰਮ ਲਿਆ ਜਾਂਦਾ ਹੈ। ਚਿੰਨਵਾਦ ਦਾ ਆਸ਼ਾ ਸਦਾ ਸਮਾਜਕ ਰਹੱਸ ਤੇ ਸਮਾਜਕ ਸਦਾਚਾਰ ਦਾ ਹੁੰਦਾ ਹੈ, ਜਿਸ ਨੂੰ ਸਾਰਥਕ ਕਰਨ ਲਈ ਚਿੰਨ੍ਹਵਾਦ ਰਾਹੀਂ ਨਿਰੂਪਣ ਕੀਤਾ ਜਾਂਦਾ ਹੈ।

———

# ਬਾਤਾਂ

* ਸਰਨ ਸਿੰਘ
* ਦੀਦਾਰ ਸਿੰਘ
* ਗੁਰਚਰਨ ਸਿੰਘ ਗੁਲਸ਼ਨ
* ਭੁਪਿੰਦਰ ਸੂਦਨ
* ਹਰਭਜਨ ਸਿੰਘ ਸਾਗਰ
* ਖਾਲਿਦ ਹੁਸੈਣ
* ਚੰਦਨ ਨੇਗੀ
* ਸੁਖਬੀਰ ਕੌਰ
* ਡਾ: ਸੰਸਾਰ ਚੰਦਰ

ਸਰਨ ਸਿੰਘ

# ਨੰਗੀ ਧੁੱਪ

ਮੇਰਾ ਨਾਂ ਰਾਜਬਟ ਹੈ...ਪਤਾ ਲੱਗਾ ਕੋਈ ਸਰਦਾਰ ਜੀ ਅਫ਼ਸਰ ਆਇਆ ਹੈ—ਸੁਣ ਕੇ ਰਹਿਣ ਨਹੀਂ ਹੋਇਆ, ਸੋਚਿਆ ਚਲੋ ਮਿਲ ਆਈਏ...ਸੱਚ ਪੁੱਛੋ ਤਾਂ ਅਜ ਬਰਸਾਂ ਬਾਅਦ ਕੋਈ ਹਿੰਦੂ ਅਫ਼ਸਰ, ਤੇ ਉਹ ਵੀ ਸਰਦਾਰ ਜੀ ਇਥੇ ਆਇਆ ਹੈ ਤੇ ਮੈਂ ਵੀ ਬਰਸਾਂ ਬਾਦ ਇਥੇ ਆਇਆ ਵਾਂ...ਵਕਤ ਦੀ ਗੱਲ ਹੈ, ਪਹਿਲਾਂ ਘਰੋਂ ਰੈਸਟ-ਹਾਊਸ ਤਕ ਛਾਲ ਮਾਰ ਕੇ ਆ ਜਾਈਦਾ ਸੀ . ਪਰ ਹੁਣ ? ਖ਼ੈਰ ਨਾਲ ਉਮਰ ਵੀ ਤਾਂ ਕਿਥੇ ਪੁੱਜ ਗਈ—ਪੰਜਾਹ ਸੱਠਾਂ ਦਾ ਹਾਂ, ਪਰ ਅਜ ਵੀ ਸਹੁਰੀ ਸ਼ਾਮੇਂ ਦੀ ਵਹੁਟੀ ਆਖਦੀ ਏ ਕਿ ਮੇਰੇ 'ਚ ਸਾਹ ਸੱਤ ਅਜੇ ਜਵਾਨਾਂ ਜਿਹਾ ਹੀ ਹੈ . ਪਰ ਸੱਚ ਜਾਣੋ ਹੁਣ ਜਾਨ ਨਹੀਂ ਰਹੀ—ਇਹ ਪਿੰਨੀਆਂ ਜਰਾ ਟੁਰਨ ਨਾਲ ਕਿਰਨ ਲਗ ਪੈਂਦੀਆਂ ਨੇ ਜਨਾਬ...ਮੇਰੇ ਵਲ ਕਿਉਂ ਹੈਰਾਨ ਹੋ ਵੇਖਦੇ ਹੋ...ਆਖਦੇ ਹੋਵੋਗੇ ਮੈਂ ਵੀ ਕੀ ਬੰਦਾ ਹਾਂ ਕਿ ਇਸ ਕਿਆਮਤ ਦੀ ਬਾਰਸ਼ ਵਿਚ ਆ ਗਿਆ। ਬਾਰਸ਼ਾਂ ਵੀ ਤੱਕੀਆਂ ਹਨ, ਪਰ ਜੋ ਅਜ ਗੱਲ ਹੈ ਰੱਬ ਹੀ ਰਾਖਾ ਹੈ ਸਮਝ ਨਹੀਂ ਆ ਰਿਹਾ ਉਪਰ ਵਾਲਾ ਕੀ ਕੁਝ ਕਰਨ ਵਾਲਾ ਹੈ ..ਵੇਖੋ ਨਾ ਬੱਦਲ ਕਿਵੇਂ ਹੇਠਾਂ ਤਕ ਲਮਕ ਆਏ ਹਨ ਜਿਵੇਂ ਵਿਚਾਰਿਆਂ ਦਾ ਨਾੜਾ ਤਰੁੱਟ ਗਿਆ ਹੋਵੇ—ਤੁਸੀਂ ਮਹਾਰਾਜ ਇਨ੍ਹਾਂ ਚਨਾਰਾਂ ਨੂੰ ਕੀ ਘੂਰ ਘੂਰ ਵੇਖ ਰਹੇ ਹੋ...ਆਖਦੇ ਨੇ ਇਹ ਖ਼ੂਬਸੂਰਤ ਬੂਟਾ ਕਿਸੇ ਹੋਰ ਮੁਲਕੋਂ ਇਥੇ ਲਿਆ ਕੇ ਲਾਇਆ ਗਿਆ ਹੈ...ਤੱਕੋ ਨਾ ਸਾਹਮਣੇ ਵਾਲਾ ਬੂਟਾ ਕਿੰਜ ਭਿੱਜਿਆ ਲੱਗ ਰਿਹਾ ਤੇ ਜਿਵੇਂ ਜਵਾਨ ਮੁਟਿਆਰ ਇਕੋ ਗੜਵੀ ਪਾਣੀ ਦੀ ਪਿੰਡੇ ਤੇ ਡੋਹਲ ਆ ਖੜੋਤੀ ਹੋਵੇ...ਤੁਸੀ ਆਖੋਗੇ ਮੈਂ ਕਿਵੇਂ ਗੱਲੀਂ ਲਗ ਗਿਆ ਦਰਅਸਲ ਮੇਰੀ ਜੀਭ ਟਿਕ ਕੇ ਰਹਿ ਹੀ ਨਹੀਂ ਸਕਦੀ...ਤੁਸੀਂ ਬੱਦਲਾਂ ਨੂੰ

ਘੂਰ ਘੂਰ ਕੀ ਤੱਕ ਰਹੇ ਹੋ, ਮੈਨੂੰ ਆਪ ਇਹ ਧੁਆਨੀ ਰੰਗ ਬੱਦਲ .. ਜਿਨ੍ਹਾਂ ਦੀ ਘਣੱਰਤਾ ਦਾ ਅਨੁਮਾਨ ਹੀ ਨਹੀਂ ਲੱਗਦਾ, ਜ਼ਰਾ ਚੰਗੇ ਨਹੀਂ ਲੱਗਦੇ... ਬੱਦਲ ਕਾਲੇ ਹੋਣ, ਘਣੇ ਹੋਣ.. ਫਟੇ ਫਟੇ ਹੋਣ ਤਦੇ ਜੱਚਦੇ ਨੇ ਤੇ ਭੈਭੀਤ ਕਰਦੇ ਨੇ... ਦੇਖੋ ਬੱਦਲਾਂ ਦੇ ਧੁੰਦ ਕਿਵੇਂ ਸਾਰਾ ਵਾਤਾਵਰਣ ਤਣ ਦਿਤਾ ਹੈ ਜਿਵੇਂ ਸਾਰਾ ਜਹਾਨ ਇਨ੍ਹਾਂ ਦੀ ਹੀ ਜਗੀਰ ਹੋਵੇ। ਤੁਸੀਂ ਕੀ ਅਜ ਹੀ ਪੁੱਜੇ... ਅਸਲ 'ਚ ਮੈਨੂੰ ਹੁਣੇ ਤੁਹਾਡੇ ਆਉਣ ਦਾ ਪਤਾ ਲੱਗਾ... ਹੁਣ ਕੀ ਰਿਹਾ ਮਹਾਰਾਜ... ਇਥੇ ਇਰ ਥਾਂ ਜਦੋਂ ਹੁੰਦੀ ਸੀ... ਹੁੰਦੀ ਸੀ... ਇਹ ਜੋ ਸਾਹਮਣੇ ਗਦਲੇ ਪਾਣੀ ਭਰਿਆ ਨਾਲਾ ਦਰਿਆ ਵਾਗ ਬਣ ਵਗ ਰਿਹਾ ਹੈ ਅਸਲ 'ਚ ਅਜ ਹੀ ਪਾਣੀ ਨਾਲ ਭਰਿਆ ਹੈ.. ਪਿਛਲੇ ਸਾਲ ਇਸ ਵਿਚ ਚੁਲੀ ਭਰ ਪਾਣੀ ਵੀ ਨਹੀਂ ਸੀ, ਅੰਗਰੇਜ਼ਾਂ ਦੇ ਵੇਲੇ ਤੁਹਾਨੂੰ ਕੀ ਦਸਾਂ ਇਸ ਦੀ ਕੀ ਰੌਣਕ ਹੁੰਦੀ ਸੀ... ਦੂਰ ਦੂਰ ਤੱਕ ਤਣੇ ਤੰਬੂ... ਅੰਗਰੇਜ਼ . ਮੇਮਾਂ ਵਾਹ ਵਾਹ ਰੌਣਕ ਹੁੰਦੀ ਸੀ—ਇਸ ਨਾਲੇ ਦੀ ਮੱਛੀ ਕੀ ਦਸਾਂ ਨਿਰੀ ਗਿਰੀ, ਨਾ ਕੰਡਾ ਨਾ ਬੂ। ਬਸ ਜਿਵੇਂ ਮੇਮ ਦਾ ਪੱਟ ਹੋਵੇ—ਹੁਣ ਤਾਂ ਪਾਣੀ ਵੀ ਕਾਮਣੀ ਮੱਛੀ ਤੇ ਮੱਛੀ ਰਹੀ ਗੁਰੂਨਾ ਤੱਕ ਨਹੀਂ ਰਿਹਾ, ਹੋਰ ਤਾਂ ਹੋਰ ਸਮਝ ਨਹੀਂ ਆਉਂਦਾ ਇਸ ਬਨ ਨੂੰ ਕੀ ਬੱਲਾ ਖਾ ਗਈ ਹੈ ਵੇਖਦਿਆਂ ਵੇਖਦਿਆਂ ਮੁਕ ਗਿਆ ਜਿਵੇਂ ਬੂਟੇ ਇਥੇ ਹੋਣ ਹੀ ਨਾ। ਸਾਹਮਣੇ ਕੰਢੇ ਤਕ ਕੈਲਾਂ ਤੇ ਦਿਆਰਾਂ ਇੰਜ ਝੂੰਮਦੀਆਂ ਸਨ ਤੇ ਐਸੀ ਮਿੱਠੀ ਪੌਣ ਚਲਦੀ ਹੁੰਦੀ ਸੀ ਕਿ ਬੰਦਾ ਸਮਝਦਾ ਸੀ ਜਿਵੇਂ ਧਰਤ ਤੇ ਨਾ ਸੁਰਗ ਵਿਚ ਬੈਠਾ ਹੋਵੇ.. ਹੁਣ ਕੀ ਰਹਿ ਗਿਆ ਬਸ ਇਹੀ ਜੰਡ ਬੂਟ। ਜੇ ਕੋਈ ਸੁਣਦਾ ਨਹੀਂ ਤਾਂ ਮੈਂ ਸੱਚ ਦਸਾਂ ਇਹ ਜਦ ਤੋਂ ਮੁਸਲਮਾਨਾਂ ਦੀ ਹਕੂਮਤ ਆਈ ਹੈ ਸਭ ਨਸ਼ਟ ਹੁੰਦਾ ਜਾ ਰਿਹਾ ਹੈ. ਤੁਸੀਂ ਮੇਰੀ ਗੱਲ ਸੁਣ ਤ੍ਰਭਕ ਕਿਉਂ ਗਏ ? ਮੁਸਲਮਾਨਾਂ ਦੀ ਨਹੀਂ ਤਾਂ ਕਿਸ ਦੀ ਹੈ.. ਮੈਂ ਸੱਚ ਆਖਣਾ ਵਾਂ ਇਹ ਤੁਹਾਡਾ ਭਰਮ ਹੈ ਕਿ ਲੋਕਾਂ ਦੀ ਆਪਣੀ ਹੈ.. ਮੈਂ ਹੀ ਸਭ ਜਾਣਦਾ ਹਾਂ ਸਮਝਦਾ ਹਾਂ—ਜਿਸ ਵੇਲੇ ਸਾਡਾ ਆਪਣਾ ਰਾਜ ਹੁੰਦਾ ਸੀ· ਮਜਾਲ ਕੀ ਏ ਕਿ ਕੋਈ ਮੁਸਲਮਾਨ ਬੰਗਲੇ ਵਲ ਨਜ਼ਰ ਵੀ ਮਾਰ ਜਾਂਦਾ ਉਹ ਦੂਰ, ਉਸ ਜੰਗਲੇ ਤੋਂ ਵੀ ਪਰ੍ਹੇ ਬੈਠੇ ਰਹਿੰਦੇ ਸਨ—ਆਪਣੀ ਅੱਖੀਂ ਡਿਠੀ ਗੱਲ ਹੈ ਇਕ ਵਾਰੀ ਇਕ ਬੜੀਆਂ ਮੁੱਛਾਂ ਵਾਲਾ ਮੀਆਂ... ਜੋ ਖ਼ਬਰੇ ਨੈਬ ਸੀ ਜਾਂ ਤਸੀਲਦਾਰ ਪਰ ਸੀ ਪੱਕਾ ਰਾਜਪੂਤ... ਉਸ ਇਕ ਸਿਰ ਫਿਰੇ ਮੁਸਲਮਾਨ ਗਭਰੂ ਨੂੰ ਉਸ ਹਾੜ੍ਹੀ ਦੇ ਬੂਟੇ ਨਾਲ ਪੂਰੇ ਸਤ ਘੰਟੇ ਬੰਨ੍ਹੀ ਰਖਿਆ... ਮਾਊ ਦੇ ਸਿਰ ਕੀਤਾ ਵੀ ਕੀ ਸੀ ਅਫ਼ਸਰ ਸਾਹਿਬ ਦਾ ਭਾਰ ਅਦਬ ਨਾਲ ਨਹੀਂ ਸੀ ਚੁਕਿਆ.. ਹੁਣ ਤਾਂ ਸਮਝੋ ਗੱਲ ਹੀ ਵਖਰੀ ਹੈ ਜਦ ਤੱਕੋ ਰਸੋਈ 'ਚ ਇਹੀ ਲੋਕ ਵੜੇ ਰਹਿੰਦੇ ਨੇ—ਨਾਲੇ ਹਣ ਹਿੰਦੂ ਅਫ਼ਸਰ ਵੀ ਕਿਥੇ ਰਹੇ ਨੇ ਜਿਧਰ ਤੱਕੋ ਬਸ ਇਹੀ... ਜੇ ਮੈਂ ਝੂਠ ਨਹੀਂ ਬੋਲਦਾ ਹਿੰਦੂ ਸਿੱਖ ਅਫ਼ਸਰ ਵੇਖਣ ਲਈ ਤਾਂ ਅੱਖੀਆਂ ਤਰਸ ਗਈਆਂ ਨੇ... ਕੀ ਕਿਹਾ ਤੁਸਾਂ ਅਫ਼ਸਰਾਂ ਨਾਲ ਪੂਰਾ ਮੁਲਕ ਭਰਿਆ ਪਿਆ ਹੈ... ਪਰ ਮੈਂ ਉਥੇ ਦੀ ਗੱਲ ਥੋੜੇ ਕਰਦਾ ਹਾਂ, ਮੈਂ ਤਾਂ ਇਥੇ ਦੀ ਗੱਲ ਕਰਦਾ ਹਾਂ। ਹਾਂ ਵੀ ਅਸੀਂ ਕਿੰਨੇ... ਪੂਰੇ ਪਿੰਡ ਵਿਚ ਮਸਾਂ ਤਿੰਨ ਟੱਬਰ—ਬਾਕੀ ਸਾਰੇ ਇਹੀ—ਤੁਸੀਂ ਕੀ ਮਹਾਰਾਜ ਜੰਮੂ ਦੇ ਰਹਿਣ ਵਾਲੇ ਹੋ ? ਸੁਣਿਆ ਜੰਮੂ ਰੇਲ

ਵੀ ਆ ਗਈ ਹੈ। ਬੜੀ ਲੰਮੀ ਹੁੰਦੀ ਹੈ ਕਿ...ਕੋਈ ਦਸਦਾ ਸੀ ਰੇਲ ਵਿਚ ਤਾਂ ਪੂਰੇ ਬਾਰਾਂਮੂਲੇ ਦੇ ਲੋਕ ਬਹਿ ਜਾਣ—ਮੈਂ ਜ਼ਰਾ ਆਰਾਮ ਨਾਲ ਬਵ੍ਹਾਂ। ਪੈਰ ਠਰ ਗਏ ਹਨ—ਪੈਰ ਵੀ ਕੀ ਕਰਨ ਇਸ ਰਬੜੀ ਬੂਟ ਵਿਚ ਸਾਰਾ ਪਾਣੀ ਜੁ ਚਲਾ ਜਾਂਦਾ ਹੈ। ਦਰਅਸਲ ਮੇਰੀ ਆਪਣੀ ਗ਼ਲਤੀ ਹੈ ਮੈਂ ਸ਼ਹਿਰ ਗਿਆ ਸਾਂ, ਸ਼ਾਮਤੀ ਦੀ ਕਾਰ ਅੰਦਰ ਚਲਾ ਗਿਆ ਮੇਲਾ ਤੱਕਣ। ਬੂਟ ਬਾਹਰ ਰਖ ਮੱਥਾ ਟੇਕਣ ਅੰਦਰ ਗਿਆ ਵਾਪਸੀ ਤੇ ਤਕਿਆ ਮੇਰੇ ਬੂਟ ਗ਼ੈਬ ਤੇ ਇਹ ਫਟੇ ਪੁਰਾਣੇ ਚੁੱਪ ਕਰਕੇ ਪਾ ਲਏ। ਗੁਰਦਵਾਰਿਆਂ 'ਤੇ ਸੁਣਿਆ ਚੋਰੀ ਨਹੀਂ ਹੁੰਦੀ ਹਾਂ ਤੁਹਾਨੂੰ ਵੇਖ ਯਾਦ ਆਇਆ ਸਾਡੇ ਪਿੰਡੋਂ ਮੀਲ ਕੁ ਦੀ ਵਿਥ ਤੇ ਇਕ ਸਿੱਖ ਗਰਾਂ ਵੀ ਹੈ। ਸੰਤਾਲੀ ਤੋਂ ਪਹਿਲਾਂ ਪੰਝੀ ਤਰੀਹ ਘਰ ਸਿੱਖਾਂ ਦੇ ਉਥੇ ਵਸਦੇ ਸਨ, ਪਰ ਹੁਣ ਪਤਾ ਨਹੀਂ ਉਨ੍ਹਾਂ ਨੂੰ ਕੀ ਹੋ ਗਿਆ ਮਸਾਂ ਤਿੰਨ ਚਾਰ ਟੱਬਰ ਹੀ ਵਸਦੇ ਹਨ। ਬਾਕੀਆਂ ਬਸ ਸ਼ਹਿਰ ਹੀ ਮਲ ਲਏ। ਖ਼ੈਰ ਜੀ ਵਸਣ ਭਾਵੇਂ ਜਿਥੇ ਮਰਜ਼ੀ, ਪਰ ਲਗਦਾ ਹੈ ਜ਼ਿਮੀ ਬਾੜੀ ਤੋਂ ਹੱਥ ਧੋ ਬਹਿਸਣ—ਸੁਣਿਆ ਹੈ ਜ਼ਮੀਨਾਂ ਦਾ ਕੁਝ ਨਵਾਂ ਕਾਨੂੰਨ ਬਣਨ ਲਗਾ ਹੈ। ਲਓ ਤੱਕੋ ਮੀਂਹ ਵੀ ਕਿੰਨਾ ਤੇਜ਼ ਹੋ ਗਿਆ ਜਿਵੇਂ ਅਸਮਾਨੋਂ ਨਦੀਆਂ ਵਗ ਟੁਰੀਆਂ ਹੋਣ ਖ਼ੈਰ ਜੀ ਚੰਗਾ ਹੈ ਆਵੇ ਬਾੜ੍ਹ ਮੈਂ ਤੇ ਕਹਿੰਦਾ ਹਾਂ ਐਸੀ ਬਾੜ੍ਹ ਆਵੇ ਕਿ ਸਭ ਡੁੱਬ ਜਾਣ ਪਰ ਤੁਸੀਂ ਫ਼ਿਕਰ ਨਾ ਕਰੋ ਇਹ ਬੰਗਲਾ ਖ਼ਤਰੇ ਤੋਂ ਬਾਹਰ ਹੈ ਅੰਗਰੇਜ਼ਾਂ ਸਭ ਸੋਚ ਸਮਝ ਥਾਂ ਚੁਣੀ ਹੈ। ਖ਼ੁਦਾ ਵੀ ਕਿਥੇ ਸੁਣਦਾ ਹੈ ਇਨ੍ਹਾਂ ਨੂੰ ਰੋੜ੍ਹਦਾ ਵੀ ਨਹੀਂ...ਪਰ ਨਹੀਂ ਮੈਂ ਭਗਵਾਨ ਦੀ ਸ਼ਕਤੀ ਪ੍ਰਤੱਖ ਵੇਖੀ ਹੈ. ਗੱਲ ਦਸਦਿਆਂ ਵੀ ਸ਼ਰਮ ਆਉਂਦੀ ਹੈ ਤੁਸੀਂ ਸੋਚੋਗੇ ਮੈਂ ਬਕਦਾ ਹਾਂ ਪਰ ਨਹੀਂ... ਹਾਂ ਖ਼ਾਸੇ ਚਿਰ ਦੀ ਗੱਲ ਹੈ ਮੇਰੇ ਇਕ ਚਾਚੇ ਦਾ ਮੁੰਡਾ ਮੁਸਲਮਾਨ ਹੋ ਗਿਆ, ਪਰ ਭਗਵਤੀ ਦੀ ਕਰਨੀ ਦੇਖੋ ਸਾਲੇ ਨੂੰ ਥੋੜੇ ਚਿਰ ਵਿਚ ਹੀ ਦਾਣੇ ਦਾਣੇ ਦਾ ਮੁਥਾਜ ਕਰ ਦਿਤਾ। ਅਜ ਕਲ੍ਹ ਹਾਲਤ ਏਨੀ ਭੈੜੀ ਸੂ ਕਿ ਰੱਬ ਐਸੀ ਕੁੱਤੇ ਦੀ ਨਾ ਕਰੇ। ਬੇਸ਼ੁਮਾਰ ਬੱਚੇ, ਖਾਣ ਨੂੰ ਫੱਕਾ ਨਹੀਂ। ਹੋਰ ਤੇ ਹੋਰ ਹੁਣ ਜਾਨੋਂ ਵੀ ਮਾਜ਼ੂਰ ਹੋ ਗਿਆ— ਤੁਸਾਂ ਕੀ ਪੁੱਛਿਆ ਮੇਰੇ ਬੱਚੇ ਕਿੰਨੇ ਹਨ—ਮਹਾਰਾਜ ਬੱਚੇ ਤਦ ਹੁੰਦੇ ਜਦ ਮੈਂ ਵਿਆਹ ਕੀਤਾ ਹੁੰਦਾ...ਰੱਬ ਵੀ ਛੜਾ ਤੇ ਰਾਜਬਟ ਹੀ ਛੜਾ...।ਅਸਲ ਵਿਚ ਜਵਾਨੀ ਦੇ ਦਿਨਾਂ ਮੈਂ ਬੜੀਆਂ ਐਸ਼ਾਂ ਕਰ ਚੁਕਾ ਹਾਂ ਤੁਹਾਨੂੰ ਕੀ ਦਸਾਂ ਮੈਂ ਕੀ ਕੀ ਪਾਪੜ ਵੇਲੇ ਨੇ—ਮੈਂ ਕਹਿੰਦਾ ਹਾਂ ਕੋਈ ਵੀ ਐਸੀ ਐਸ਼ ਨਹੀਂ ਕਰ ਸਕਦਾ ਜੋ ਮੈਂ ਕੀਤੀ ਹੈ। ਦਰਅਸਲ ਪੰਡਤਾਂ ਦੇ ਕੰਮਵੀ ਕੁਝ ਨਹੀਂ,ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਹਿਣਾਉਨ੍ਹਾਂਦੇ ਖਬੇ ਹੱਥ ਦਾ ਕੰਮ ਹੈ...ਤਦੇ ਤਾਂ ਸਹੁਰੇ ਰਾਜ ਕਾਜ ਦੇ ਲਾਇਕ ਨਹੀਂ ਰਹੇ। ਤੁਸੀਂ ਆਪੇ ਦੱਸੋ, ਮੇਰੇ ਦੋ ਹੱਥ ਦੋ ਕੰਨ ਲੱਤਾਂ ਬਾਹਾਂ ਸਭ ਸਾਬਤ—ਫਿਰ ਕੀ ਕਮੀ ਸੀ ਮੇਰੇ ਵਿਚ। ਖ਼ੈਰ ਛਡੋਂ ਇਸ ਗੱਲ ਨੂੰ ਤੁਸੀਂ ਸੋਚੋਗੇ ਮੈਂ ਵੀ ਕੀ ਲੈ ਕੇ ਬਹਿ ਗਿਆ ਇਹ ਕੀ ? ਕਿਸ ਲਈ ! ਮੇਰੇ ਲਈ ਰਾਮ . ਰਾਮ ਜਨਾਬ ਸੌਂਹ ਕਰਾ ਲਓ ਜੇ ਕਦੀ ਵੀ ਜੀਭ ਲਾਈ ਹੋਵੇ। ਜਨਾਬਾਂ ਅਗੇ ਹੁਣ ਨਾਂਹ ਵੀ ਤੇ ਨਹੀਂ ਕਰਨੀ ਚੰਗੀ। ਤੁਸੀ ਸੋਚੋਗੇ ਰਾਜਬਟ—ਮਹਾਰਾਜ ਪਿਛੇ ਮੈਂ ਭੁਲ ਜਾਸਾਂ –ਮੈਂ ਜਨਾਬਾਂ ਤੋਂ ਜ਼ਿਮੀਂ ਦੇ ਕਾਨੂੰਨ ਬਾਰੇ ਪੁੱਛਿਆ ਸੀ—ਸੱਚ ਜਾਣੋ ਜਦ

ਤੋਂ ਮੇਰੇ ਕੰਨੀਂ ਕਨਸੋਅ ਪਈ ਹੈ ਮੈਨੂੰ 'ਰਾਮ ਹੀ ਨਹੀਂ ਲਗਦਾ। ਰਾਤੀਂ ਦਿਨੇ ਫ਼ਿਕਰ ਲੱਗਾ ਰਹਿੰਦਾ ਹੈ। ਆਪਣੇ ਪਿੰਡ ਦੇ ਇਹ ਮੁਸਲਮਾਨ ਆਪੋ ਵਿਚ ਪਤਾ ਨਹੀਂ ਕੀ ਖੁਸਰ ਫੁਸਰ ਕਰਦੇ ਰਹਿੰਦੇ ਹਨ। ਮੈਂ ਸੁਣਿਆ ਹੈ ਅੰਦਰੋ ਅੰਦਰ ਇਨ੍ਹਾਂ ਨੂੰ ਸਭ ਕੁਝ ਦਸਿਆ ਗਿਆ ਹੈ। ਮੈਂ ਗੱਲ ਕਢਣ ਦੇ ਕਿੰਨੇ ਜਤਨ ਕਰ ਚੁੱਕਾ ਹਾਂ ਪਰ ਕਿਸੇ ਦੀ ਗੱਲ ਹੀ ਨਹੀਂ ਦਸਦੇ... ਮੈਂ ਹੈਰਾਨ ਹਾਂ ਕਿੰਨੀ ਗੰਢ ਹੈ ਇਨ੍ਹਾਂ ਦੀ। ਸਾਡੇ ਵਾਂਗ ਕਿਥੇ ਕਿ ਇਕ ਦੂਜੇ ਦੀਆਂ ਜੜ੍ਹਾਂ ਨੂੰ ਦਰਾਟੀ ਦੇਣ ਦੀ ਹੀ ਸੋਚਦੇ ਰਹਿੰਦੇ ਹਾਂ... ਮੈਂ ਤਾਂ ਆਪਣੇ ਇਕ ਕਾਸ਼ਤਕਾਰ ਨੂੰ ਜ਼ਮੀਨ ਮੁੱਲ ਲੈ ਲੈਣ ਲਈ ਵੀ ਕਿਹਾ, ਪਰ ਕਿਥੇ, ਹੁੰਦਿਆਂ ਸੁੰਦਿਆਂ ਆਖਦੇ ਨੇ ਪੈਸੇ ਹੀ ਨਹੀਂ ਹਿੰਦੋਸਤਾਨ ਤਾਂ ਕੰਗਲਾ ਹੋ ਹੀ ਗਿਆ, ਪਰ ਪਾਕਿਸਤਾਨ ਨੂੰ ਵੀ ਅੰਦਰੋ ਅੰਦਰ ਲੁੱਟ ਖਾਧਾ ਨੇ—ਇਨ੍ਹਾਂ ਲੋਕਾਂ ਨੂੰ ਪੂਰਾ ਪਤਾ ਹੈ ਜ਼ਮੀਨ ਉਸੇ ਦੀ ਰਹੇਗੀ ਜਿਹੜਾ ਵਾਹੀ ਵੀ ਆਪੇ ਕਰਸੀ। ਫਿਰ ਭਲਾ ਪੈਸੇ ਕਿਉਂ ਦੇਣ — ਪਹਿਲਾਂ ਵੀ ਸਾਡੇ ਹਿੰਦੂ ਲੋਕਾਂ ਦੀਆਂ ਜ਼ਮੀਨਾਂ ਇਨ੍ਹਾਂ ਨੂੰ ਮੁਖ਼ਤੋ ਮੁਖ਼ਤੀ ਮਿਲ ਗਈਆਂ— ਬਸ ਹੁਣ ਵੀ ਇਨ੍ਹਾਂ ਦੇ ਸਮਝੋ ਪੌਂ ਬਾਰਾਂ ਨੇ... ਤੁਸਾਂ ਕੀ ਫ਼ਰਮਾਇਆ ਕਾਨੂੰਨ ਪੂਰੀ ਆਬਾਦੀ ਲਈ ਯਕਸਾਂ ਹੈ। ਤੇ ਮੈਂ ਕਦ ਇਸ ਗੱਲੋਂ ਇਨਕਾਰ ਕੀਤਾ ਜੰਮੂ ਦੇ ਲੋਕਾਂ ਦੀਆਂ ਵਾਧੂ ਜ਼ਮੀਨਾਂ ਭਾਵੇਂ ਕੁਝ ਹੋਵੇ ਆਖ਼ਰ ਆਪਣੇ ਹਿੰਦੂ ਭਰਾਵਾਂ ਕੋਲ ਹੀ ਜਾਣ-ਗੀਆਂ, ਪਰ ਇਥੇ ਸਾਡੀਆਂ ਤੇ ਮੁਸਲਮਾਨਾਂ ਹੱਥ ਚਲੀਆਂ ਜਾਸਣ। ਬਸ ਇਹੀ ਦੁਖ ਮਾਰ ਰਿਹਾ ਹੈ — ਤੁਸੀਂ ਨਹੀਂ ਜਾਣਦੇ ਮਹਾਰਾਜ ਇਨ੍ਹਾਂ ਲੋਕਾਂ ਨੂੰ... ਇਨ੍ਹਾਂ ਚੀਜ਼ਾਂ ਦੇ ਵੀ ਦੋ ਦੋ ਭਾਅ ਰਖੇ ਨੇ ਆਪਣੇ ਲਈ ਇਕ ਤੇ ਅਸਾਂ ਲੋਕਾਂ ਲਈ ਦੂਜਾ। ਖ਼ੈਰ ਜੀ ਹਰੀ ਸਿੰਘ ਜਿਹਾ ਬਾਦਸ਼ਾਹ ਇਨ੍ਹਾਂ ਧੱਕ ਦਿਤਾ ਤੇ ਫਿਰ ਅਸੀਂ ਕਿਸ ਬਾਗ਼ ਦੀ ਮੂਲੀ ਹਾਂ.. ਦਰਅਸਲ ਹੁਣ ਵਕਤ ਇਨ੍ਹਾਂ ਦਾ ਹੀ ਹੈ... ਕੋਈ ਕਹਿੰਦਾ ਸੀ ਹੁਣ ਅਸਾਂ ਲੋਕਾਂ ਨੂੰ ਨੌਕਰੀਆਂ ਤਾਂ ਨੌਕਰੀਆਂ ਰਹੀਆਂ ਚੰਗੀਆਂ ਚੰਗੀਆਂ ਥਾਵਾਂ, ਤੇ ਲਾਂਦੇ ਵੀ ਨਹੀਂ। ਬਸ ਆਪੋ ਆਪਣੀ ਪੈ ਗਈ ਏ.. ਮੈਂ ਕਦੀ ਕਦੀ ਸੋਚਦਾ ਹਾਂ ਆਖ਼ਰ ਬਣੇਗਾ ਕੀ। ਬੱਲਾ ਮਾਰੋ ਜੇ ਨਿਰੀ ਫ਼ਿਰਕਾਪਰਸਤੀ ਹੋਵੇ ਤਾਂ ਬੰਦਾ ਸਮਝ ਸਕਦਾ ਹੈ — ਪਰ ਨਹੀਂ ਇਹ ਤਾਂ ਕੁਝ ਅਜੀਬ ਹਨੇਰ ਗਰਦੀ ਹੈ ਖ਼ੈਰ ਜੀ ਦਫਾ ਕਰੋ ਸਾਰੇ ਕਿੱਸੇ ਨੂੰ — ਇਹ ਤੁਸਾਂ ਜ਼ਿਆਦਾ ਤੇ ਨਹੀਂ ਪਾ ਦਿਤੀ। ਐਵੇਂ ਫੁਨੱਕ ਇਕ ਦੇਣੀ ਸੀ ਠੰਢੇ ਲਹੂ 'ਚ ਗ਼ਰਮੈਸ਼ ਜਿਹੀ ਫਿਰਨ ਲਈ.. ਏਨੀ ਚੜ੍ਹ ਮਤ ਜਾਵੇ ? ਅਛਾ ਚੜ੍ਹੇ ਪਈ ਚੜ੍ਹੇ ਰਾਮ ਦਫ਼ਾਈ ਤਾਂ ਹੋਸੀ— ਇਹੋ ਤਾਂ ਲਾਭ ਹੈ ਆਪਣੇ ਹਿੰਦੂ ਭਰਾ ਅਫ਼ਸਰਾਂ ਦਾ—ਇਨਸਾਨ ਖੁਲ੍ਹ ਕੇ ਗੱਲ ਤਾਂ ਕਰ ਸਕਦਾ ਹੈ। ਇਨ੍ਹਾਂ ਲੋਕਾਂ ਤਾਂ ਸਾਹ ਘੁਟ ਰਖਿਆ ਹੈ। ਹੈ ਜੀ ਬੜੀ ਤੇਜ਼ ਚੀਜ਼ ਹੈ ਗਲਾ ਚੀਰ ਲੰਘੀ ਹੈ, ਵਲੈਤੀ ਹੋਸੀ। ਵੈਸੇ ਸੁਣਿਆ ਹੈ ਸਾਡੇ ਮੁਲਕ ਵਿਚ ਵੀ ਹਾਂ ਬੜੀ ਵਧੀਆ ਲਣਨ ਲਗ ਪਈ ਹੈ। ਸੋਮ ਰਸ ਲਈ ਅਸੀਂ ਤਾਂ ਮੁੱਢਾਂ ਕਦੀਮਾਂ ਤੋਂ ਮਸ਼ਹੂਰ ਹਾਂ — ਤੁਸਾਂ ਕੀ ਫ਼ਰਮਾਇਆ ਪਾਣੀ ਪਾਣਾ ਸੀ। ਇਸ ਵਿਚ ਵੀ ਰਲਾ.. ਅੱਗ ਲੱਗ ਗਈ ਜ਼ਮਾਨੇ ਨੂੰ — ਰਲੇ ਬਿਨਾਂ ਤਾਂ ਕੁਝ ਵੀ ਨਹੀਂ ਰਿਹਾ। ਬਸ ਮਹਾਰਾਜ ਹੋਰ ਨਾ ਦੇਣੀ... ਇੰਨੀ ਹੀ ਕਾਫ਼ੀ ਹੈ — ਮੇਰੀਆਂ ਮਿੰਗਾਂ ਬਸ ਇਸੇ ਨਾਲ ਤਣੀਆਂ ਗਈਆਂ ਨੇ ਚੜ੍ਹ ਤੇ

ਨਹੀਂ ਜਾਏਗੀ। ਖ਼ੈਰ ਮੈਂ ਵੀ ਕੀ ਅੰਟ ਸ਼ੰਟ ਬਕਣਾ ਹੈ। ਅਗਰ ਬੱਕ ਵੀ ਦਿਤਾ ਜਨਾਬਾਂ ਤੋਂ ਕੀ ਡਰ। ਜਨਾਬ ਮਾਈ ਬਾਪ ਹਨ। ਮਾਈ ਬਾਪ ਨੂੰ ਜ਼ਰਾ ਜ਼ਰਾ ਅੰਗਰੇਜ਼ਾਂ ਵਰਗਾ ਹੀ ਸ਼ੌਕ ਹੈ : ਬਸ ਅਗਰ ਰਾਜ ਕੀਤਾ ਤਾਂ ਅੰਗਰੇਜ਼ਾਂ ਕੀ ਅਫ਼ਸਰ ਹੁੰਦੇ ਸਨ... ਵਾਹ ਵਾਹ। ਦਰਅਸਲ ਅਫ਼ਸਰ ਸ਼ੋਭਦਾ ਹੀ ਹੈ ਸ਼ਾਹੀ ਤਬੀਅਤ ਕਰਕੇ। ਜਨਾਬਾਂ ਨੂੰ ਤਾਂ ਹੋਰ ਵੀ ਸ਼ੌਕ ਹੋਣਗੇ . ਮੇਰਾ ਮਤਲਬ ਹੈ ਜਿਸ ਤਰ੍ਹਾਂ ਦੇ ਸ਼ੌਕ ਵਡੇ ਅਫ਼ਸਰਾਂ ਨੂੰ ਹੁੰਦੇ ਆ... ਜਨਾਬ ਨੂੰ ਸਾਇਤ ਮੇਰੀ ਗੱਲ ਸਮਝ ਨਹੀਂ ਆਈ। ਮੇਰਾ ਮਤਲਬ ਹੈ। ਹਾਂ ਬਸ ਬਸ ਉਹ ! ਤੁਸੀਂ ਆਏ ਵੀ ਅਫ਼ਸਰ ਬਣ ਉਸ ਵੇਲੇ ਜਦ ਪਹਿਲਾਂ ਪਹਿਲ ਤਾਂ ਇਸ ਬੰਗਲੇ ਵਿਚ ਅਫ਼ਸਰ ਲੋਕ ਦੂਰੋਂ ਦੂਰੋਂ ਆ ਕੇ ਠਹਿਰਦੇ ਹੁੰਦੇ ਸੀ। ਪਰ ਹੁਣ ਇਹ ਲੋਕ ਵੀ ਬੜੇ ਸਿਆਣੇ ਹੋ ਗਏ ਨੇ। ਬੰਦਾ ਆਖਦਿਆਂ ਵੀ ਝਕਦਾ ਹੈ... ਹੁਣ ਤਾਂ ਜਿਹੜਾ ਆਉਂਦਾ ਹੈ ਸ਼ਹਿਰੋਂ ਹੀ ਨਾਲ ਲੈ ਆਉਂਦਾ ਹੈ—ਸੁਣਿਆ ਸ਼ਹਿਰ ਵਿਚ ਸਭ ਕੁਝ ਮਿਲ ਜਾਂਦਾ ਹੈ – ਸਿਰਫ਼ ਪੈਸੇ ਦੀ ਗੱਲ ਹੈ। ਤੁਸੀਂ ਕੀ ਕਿਹਾ.. ਮਹਾਰਾਜ ਆਪਣੀ ਜ਼ਾਤ ਬਰਾਦਰੀ ਦੀ ਕੋਈ ਰਹੀ ਹੁੰਦੀ ਤਾਂ ਰਾਜਪਟ ਹੁਣ ਤਕ ਕੰਵਾਰਾ ਰਹਿੰਦਾ। ਦਰਅਸਲ ਕੰਵਾਰਾ ਲਫ਼ਜ਼ ਗ਼ਲਤ ਹੈ। ਅਣਵਿਆਹਿਆ ਕਹਿਣਾ ਠੀਕ ਰਹੇਗਾ। ਇਕ ਗੱਲੋਂ ਮਹਾਰਾਜ ਠੀਕ ਹਾਂ— ਵਿਆਹ ਕੀਤਾ ਹੁੰਦਾ ਤਾਂ ਜੰਜਾਲ ਵਿਚ ਫਸਿਆ ਹੁੰਦਾ। ਛੜਾ ਛਾਂਗ ਹਾਂ, ਜਿਧਰ ਮਰਜ਼ੀ ਟੁਰ ਪਵੇ, ਜੋ ਮਰਜ਼ੀ ਕਰ ਲਓ—ਹੁਣ ਤੁਹਾਡੇ ਤੋਂ ਕੀ ਲੁਕਾਵਾਂ ਇਕ ਦਿਨ ਟਿਕੀ ਆਖਣ ਲੱਗੀ... ਭਾਵੇਂ ਹੈ ਉਹ ਮੇਰੇ ਛੋਟੇ ਭਰਾ ਸ਼ਾਮੇ ਦੀ ਵਹੁਟੀ। ਕੀ ਦੱਸਾਂ ਤੁਹਾਨੂੰ ਉਹ ਔਰਤ ਸ਼ੇਰਦਿਲ ਔਰਤ ਕੀ ਚੀਜ਼ ਹੈ... ਇਕ ਦਿਨ ਵਿਚਾਰੀ ਸਾਫ਼ ਹੀ ਬੋਲ ਪਈ ਰਾਜਬਟਾ ਕੀ ਇਧਰ ਉਧਰ ਖੇਹ ਖਾਂਦਾ ਫਿਰਦਾ ਹੈਂ ਕੋਈ ਵਢ ਦੇਸੇਈ... ਬਸ ਜਨਾਬ ਉਸੇ ਦਿਨ ਤੋਂ ਮੈਂ ਬਾਹਰ ਟੱਕਰਾਂ ਮਾਰਨੀਆਂ ਬੰਦ ਕਰ ਦਿਤੀਆਂ। ਵਿਚਾਰੀ ਭਾਵੇਂ ਮਸਾਂ ਚਾਲ੍ਹੀਆਂ ਕੁ ਵਰ੍ਹਿਆਂ ਦੀ ਹੈ, ਪਰ ਰਹਿ ਗਈ ਹੈ ਹੁਣ ਜਾਨੋਂ... ਸਾਲੀ ਛੇ ਜੁ ਜਣ ਧਰੇ ਸੂ ਵੀਹਾਂ ਸਾਲਾਂ ਵਿਚ... ਤੁਸੀਂ ਜਨਾਬ ਕੀ ਫ਼ਰਮਾਇਆ ਮੈਨੂੰ ਦੇਰ ਹੋ ਗਈ ਹੈ। ਤੁਸੀਂ ਮੇਰੀ ਫ਼ਿਕਰ ਨਾ ਕਰੋ ਮੈਂ ਇਥੋਂ ਦੀ ਨੁੱਕੜ ਨੁੱਕੜ ਦਾ ਗਿੜਿਆ ਹਾਂ। ਮੈਨੂੰ ਆਖੋ ਅੱਖਾਂ ਮੀਟ ਕੇ ਘਰ ਪੁਜ ਜਾਵਾਂ .. ਜਨਾਬਾਂ ਨੂੰ ਵੀ ਹੁਣ ਭੁੱਖ ਲੱਗੀ ਹੋਸੀ—ਜਨਾਬ ਇਨ੍ਹਾਂ ਦਾ ਪੱਕਿਆ ਖਾ ਲੈਂਦੇ ਹਨ... ਪੰਜਾਬ ਦੇ ਸਰਦਾਰ ਮੈਂ ਸੁਣਿਆ ਇਸ ਗੱਲ ਦੀ ਪਰਹੇਜ਼ ਨਹੀਂ ਕਰਦੇ – ਖ਼ੈਰ ਜੀ ਜੇ ਸਾਫ਼ ਸੁਥਰਾ ਪੱਕਿਆ ਹੋਵੇ ਫਿਰ ਕੁਝ ਡਰ ਨਹੀਂ। ਜਨਾਬ ਖ਼ੂਬ ਥੱਕੇ ਹੋਣਗੇ ਰਾਤ ਵੀ ਤਾਂ ਕਾਫ਼ੀ ਬੀਤ ਚੁਕੀ ਹੈ ਜਨਾਬਾਂ ਦਾ ਕਲ੍ਹ ਦਾ ਕੀ ਪ੍ਰੋਗਰਾਮ ਹੈ ਕਲ੍ਹ ਰੁਕੋਗੇ ਜਾਂ ਜਾਉਗੇ... ਜੇ ਰੁਕੋ ਤਾਂ ਫਿਰ ਮੈਂ ਕੁਝ ਹੱਥ ਪੈਰ ਮਾਰਾਂ... ਤੁਸੀਂ ਜਨਾਬ ਮੇਰਾ ਫ਼ਿਕਰ ਨਾ ਕਰੋ... ਮੈਂ ਇਥੇ ਹੀ ਆਪਣੇ ਰਹੀਮ ਬਟ ਚੌਂਕੀਦਾਰ ਕੋਲ ਰਹਿ ਲਵਾਂਗਾ—ਮੇਰਾ ਪੁਰਾਣਾ ਬੇਲੀ ਹੈ। ਬੜਾ ਚੰਗਾ ਹੈ।

——

ਦੀਦਾਰ ਸਿੰਘ

# ਗਲ ਇਕ ਮੁਲਕ ਦੀ

ਬਾਰਾਂ ਨਵੰਬਰ ਨੂੰ ਬਹੁਤ ਸਾਰੇ ਲੋਕਾਂ ਨੇ ਅਖ਼ਬਾਰ ਦੇ ਪਹਿਲੇ ਸਫ਼ੇ ਤੇ ਇਕ ਖ਼ਬਰ ਪੜ੍ਹੀ—ਸ਼ੇਰਪੁਰ ਕੋਲ ਬੇਈਂ ਨਦੀ ਤੇ ਨਵਾਂ ਪੁੱਲ ਬਣਿਆ ਬਾਰਸ਼ਾਂ ਨਾਲ ਬਹਿ ਗਿਆ ਤੇ ਉਤੋਂ ਲੰਘਦੀ ਇਕ ਸਵਾਰੀਆਂ ਦੀ ਭਰੀ ਬਸ ਪਾਣੀ 'ਚ ਡੁੱਬ ਗਈ। ਤੀਹ ਸਵਾਰੀਆਂ ਚੋਂ ਸੋਲਾਂ ਦੀਆਂ ਲਾਸ਼ਾਂ ਲਭੀਆਂ ਨੇ ਤੇ ਬਾਕੀਆਂ ਦਾ ਕੁਝ ਪਤਾ ਨਹੀਂ ਲਗਾ।

ਇਸੇ ਖ਼ਬਰ ਤੋਂ ਕਈ ਲੋਕਾਂ ਨੂੰ ਪਹਿਲੀ ਵਾਰਾਂ ਪਤਾ ਲਗਾ ਕਿ ਸ਼ੇਰਪੁਰ ਕੋਲ ਬੇਈਂ ਤੇ ਕੋਈ ਪੁਲ ਵੀ ਬਣਿਆ ਏ। ਪੁਲ ਚਾਲੂ ਹੋਇਆਂ ਥੋਹੜਾ ਹੀ ਅਰਸਾ ਹੋਇਆ ਸੀ ਤੇ ਹਾਲਾਂ ਪਹਿਲੀ ਬਰਸਾਤ ਲੰਘੀ ਨਹੀਂ ਸੀ।

ਇਹ ਖ਼ਬਰ ਪੜ੍ਹਕੇ ਮੈਨੂੰ ਇਕ ਬਜ਼ੁਰਗ ਦੀ ਦਸੀ ਗਲ ਯਾਦ ਆ ਗਈ। ਉਹਨੇ ਦਸਿਆ ਸੀ ਕਿ ਚੀਨ ਵਿਚ ਵੀ ਇਕ ਵਾਰਾਂ ਨਵਾਂ ਬਣਿਆ ਪੁਲ ਡਿਗ ਪਿਆ ਸੀ। ਉਥੇ ਪੁਲ ਬਨਾਣ ਵਾਲੇ ਸਾਰੇ ਵਿਅਕਤੀਆਂ ਨੂੰ ਗੋਲੀ ਨਾਲ ਉਡਾ ਦਿਤਾ ਗਿਆ ਸੀ। ਉਸ ਤੋਂ ਬਾਦ ਚੀਨ ਵਿਚ ਕਦੀ ਕੋਈ ਪੁਲ ਨਹੀਂ ਢੱਠਾ।

ਪਰ ਬੇਂਈ ਦਾ ਪੁਲ ਕਿਉਂਕਿ ਚੀਨ ਵਿਚ ਨਹੀਂ, ਸੋ ਇਹਨੂੰ ਬਨਾਣ ਵਾਲੇ ਵੀ ਚੀਨ ਦੇ ਵਾਸੀ ਨਹੀਂ, ਇਸ ਲਈ ਉਹਨਾਂ ਨੂੰ ਗੋਲੀ ਨਾਲ ਉਡੋਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਬਾਕਾਇਦਾ ਇਨਕੁਆਇਰੀ ਤੋਂ ਪਹਿਲਾਂ ਕਿਸੇ ਨੂੰ ਦੋਸ਼ੀ ਵੀ ਨਹੀਂ ਠਹਿਰਾਇਆ ਜਾ ਸਕਦਾ। ਇਹ ਗਲ ਵੱਖਰੀ ਏ ਕਿ ਜਦੋਂ ਨੂੰ ਇਨਕੁਆਇਰੀ ਹੋਵੇਗੀ ਓਦੂੰ ਨੂੰ ਲੋਕ ਬੇਂਈ ਦੇ ਪੁਲ ਦੇ ਡਿਗਣ ਦੀ ਗਲ ਵੀ ਭੁਲ ਜਾਣਗੇ—ਸਿਰਫ ਉਹ ਲੋਕੀ ਕਦੀ ਨਹੀਂ ਭੁਲਣਗੇ ਜਿਹਨਾਂ ਦੇ ਸਕੇ-ਸਰਬੰਧੀ ਇਸ ਦੁਰਘਟਨਾਂ 'ਚ ਮਾਰੇ ਗਏ ਨੇ।

ਮਰਨ ਵਾਲਿਆਂ ਦੀਆਂ ਜਾਨਾਂ ਦਾ ਕੁਝ ਵੀ ਮੁੱਲ ਨਾ ਪਾਈਏ ਤਾਂ ਵੀ ਪੁੱਲ ਨੂੰ ਦੋਬਾਰਾ ਬਨਾਣ 'ਚ ਉਨਾ ਈ ਖ਼ਰਚ ਆਏਗਾ, ਬਲਕਿ ਵਧ ਆਏਗਾ ਕਿਉਂਕਿ ਇਹਦੇ ਬਣਦਿਆਂ-ਬਣਦਿਆਂ ਬੇਂਈ ਦੇ ਪਾਣੀ ਵਾਂਗੂੰ ਕੀਮਤਾਂ ਨੇ ਕਿਤੇ ਦਾ ਕਿਤੇ ਪੁਜ ਜਾਣਾ ਏ। ਜਿੰਨਾਂ ਚਿਰ ਉਹਨੂੰ ਫ਼ੇਰ ਬਣਨ 'ਚ ਲਗੇਗਾ ਲੋਕ ਉਨੇ ਚਿਰ ਲਈ ਇਹਦੀ ਸਹੂਲਤ ਤੋਂ ਵਾਂਜੇ ਰਹਿਣਗੇ।

*        *        *        *        *

ਸ਼ੇਰਪੁਰ ਕੋਲ ਬੇਂਈ ਦਾ ਪੁਲ ਮੁਕੱਮਲ ਹੋਣ ਅਤੇ ਇਹਦੇ ਉਦਘਾਟਨ ਵੇਲੇ ਬਹੁਤ ਸਾਰੇ ਅਫ਼ਸਰਾਂ ਨੇ ਸਭ ਤੋਂ ਪਹਿਲਾਂ ਮੈਨੂੰ ਹੀ ਮੁਬਾਰਕਬਾਦ ਦਿਤੀ ਸੀ, ਕਿਉਂਕਿ ਇਹ ਪੁਲ ਮੇਰੀ ਹੀ ਨਿਗਰਾਨੀ 'ਚ ਬਣਿਆ ਸੀ। ਕਈ ਲੀਡਰਾਂ ਨੇ ਇਹਨੂੰ ਮੁਲਕ ਦੀ ਖ਼ੁਸ਼ਹਾਲੀ ਵਲ ਇਕ ਹੋਰ ਮੀਲ-ਪੱਥਰ ਕਰਾਰ ਦਿਤਾ ਸੀ ਤੇ ਸ਼ੇਰਪੁਰ ਦੇ ਲੋਕਾਂ ਨੇ ਮੈਨੂੰ ਫੁਲਾਂ ਦੇ ਹਾਰਾਂ ਨਾਲ ਲੱਦ ਦਿਤਾ ਸੀ ਕਿਉਂਕਿ ਇਸ ਪੁਲ ਨਾਲ ਉਹਨਾਂ ਨੂੰ ਬਹੁਤ ਸੁਖ ਹੋ ਗਿਆ ਸੀ।

ਹੁਣ ਜਦਕਿ ਇਹ ਪੁਲ ਡਿਗ ਪਿਆ ਏ ਤਾਂ ਸਭ ਤੋਂ ਪਹਿਲਾਂ ਮੈਨੂੰ ਹੀ ਨੌਕਰੀ ਤੋਂ ਮੁਅੱਤਲ ਕੀਤਾ ਗਿਆ ਏ। ਪੁੱਲ ਮੁਕੱਮਲ ਹੋਣ ਦੀ ਕਾਮਯਾਬੀ ਦੇ ਸਿਹਰੇ ਦੇ ਹਿਸੇਦਾਰ ਹੁਣ ਮੈਥੋਂ ਅੱਖਾਂ ਫੇਰ ਗਏ ਨੇ ਤੇ ਉਹ ਸਾਰੇ ਮੈਨੂੰ ਹੀ ਕੁਰਬਾਨੀ ਦਾ ਬਕਰਾ ਬਨਾਣ ਤੇ ਤੁਲੇ ਹੋਏ ਨੇ। ਹਾਲਾਂ ਕਿ ਇਸ ਪੁਲ ਦੇ ਢਹਿਣ 'ਚ ਮੈਂ ਕੱਲਾ ਜ਼ਿਮੇਂਵਾਰ ਨਹੀਂ। ਉਹ ਠੇਕੇਦਾਰ ਵੀ ਜ਼ਿਮੇਵਾਰ ਏ ਜਿਹਨੇ ਇਹਨੂੰ ਬਨਾਣ ਵਾਸਤੇ ਸਭ ਤੋਂ ਘਟ ਟੈਂਡਰ ਦਿਤਾ ਸੀ ਤੇ ਮੇਰੇ ਤੋਂ ਇਲਾਵਾ ਹੋਰ ਅਫ਼ਸਰਾਂ ਨੂੰ ਚੰਗੀ ਤਗੜੀ ਰਕਮ ਦੇ ਕੇ ਸਾਡੇ ਮੂੰਹ ਬੰਦ ਕਰ ਦਿਤੇ ਸਨ। ਪਰ ਉਹ ਵਿਚਾਰਾ ਵੀ ਕੀ ਕਰਦਾ, ਉਹਨੇ ਆਪਣੇ ਸਾਰੇ ਘਾਟੇ ਇਸ ਪੁੱਲ ਤੋਂ ਪੂਰੇ ਕਰ ਕੇ ਕੁਝ ਖਟਣਾ ਵੀ ਸੀ।

ਰੋਜ਼ ਏਨੇ ਨਵੇਂ ਪੁੱਲ ਤਾਂ ਬਣਨੇ ਨਹੀਂ ਹੁੰਦੇ ਜਿਹੜੇ ਇਸੇ ਤਰ੍ਹਾਂ ਟੁਟਣਗੇ ਯਾ ਬਹਿ ਜਾਣਗੇ, ਨਹੀਂ ਤਾਂ ਠੇਕੇਦਾਰ ਦੀ ਠੇਕੇਦਾਰੀ ਤੇ ਸਾਡੀ ਅਫਸਰੀ ਕਿਵੇਂ ਚਲੇਗੀ। ਮੇਰਾ ਦੋਸਤ ਗੁਪਤਾ ਵੀ ਕਹਿੰਦਾ ਏ ਕਿ ਜੇ ਫ਼ਸਲਾਂ ਦੀਆਂ ਬੀਮਾਰੀਆਂ ਪੈਦਾ ਕਰਨ ਵਾਲੇ ਸਾਰੇ ਕੀੜੇ ਮਰ ਜਾਣ ਤਾਂ ਫ਼ੇਰ ਮਹਿਕਮਾ ਵਿਹਲਾ ਬੈਠਾ ਕੀ ਕਰੇਗਾ। ਉਹਦੀ ਕਾਰਗੁਜ਼ਾਰੀ ਜਾਰੀ ਰਖਣ ਵਾਸਤੇ ਫ਼ਸਲਾਂ 'ਚ ਕੋਈ ਨਾ ਕੋਈ ਬੀਮਾਰੀ ਪਈ ਰਹਿ ੀ ਜ਼ਰੂਰੀ ਏ। ਜਿਹੜੇ ਬੀਮਾਰੀਆਂ ਦੂਰ ਕਰ ਸਕਦੇ ਨੇ ਉਹਨਾਂ ਵਾਸਤੇ ਕੋਈ ਬੀਮਾਰੀ ਪੈਦਾ ਕਰਨੀ ਕਿਹੜਾ ਮੁਸ਼ਕਿਲ ਕੰਮ ਏ।

ਇਹ ਪੁਲ ਟੁਟ ਗਿਐ। ਇਹਨੂੰ ਫੇਰ ਬਣੌਣ ਵਾਸਤੇ ਕਿੰਨੇ ਹੀ ਲੋਕਾਂ ਨੂੰ ਉਪਰ ਦੀ ਆਮਦਨ ਵਧੌਣ ਦਾ ਮੌਕਾ ਮਿਲੇਗਾ। ਠੀਕ ਏ ਜੇ ਇਸ ਵਾਰਾਂ ਪੁੱਲ ਦਾ ਟੈਂਡਰ ਪਹਿਲੇ ਠੇਕੇਦਾਰ ਨੂੰ ਨਹੀਂ ਮਿਲੇਗਾ ਯਾ ਮੇਰੀ ਨਿਗਰਾਨੀ 'ਚ ਇਹ ਪੁਲ ਨਹੀਂ ਬਣੇਗਾ। ਪਰ ਏਥੇ ਕਿਹੜੀ ਠੇਕੇਦਾਰਾਂ ਯਾ ਇੰਜੀਨਯਰਾਂ ਦੀ ਕਮੀ ਏ ਜਿਹੜੇ ਸਾਡੇ ਵਾਲੀ ਪਾਲੀਸੀ ਤੇ ਨਹੀਂ ਚਲਣਗੇ।

ਅਜ ਕਲ ਕਿਹੜਾ ਕੰਮ ਏ ਜੋ ਪੈਸੇ ਨਾਲ ਨਹੀਂ ਹੁੰਦਾ ਤੇ ਪੈਸ ਤੋਂ ਕਿਨਾਂ ਕਿਸੇ ਨੂੰ ਕੋਈ ਨਹੀਂ ਪੁਛਦਾ। ਈਮਾਨਦਾਰੀ, ਦੇਸ਼ ਭਗਤੀ, ਇਹ ਸਭ ਪਾਗਲ ਫ਼ਿਲਾਸਫ਼ਰਾਂ ਦੇ ਮਨ ਦੀ ਕਾਢ ਏ ਤੇ ਉਹਨਾਂ ਦੀ ਇਹ ਕਾਢ ਉਹਨਾਂ ਦੀਆਂ ਕਿਤਾਬਾਂ ਤੋਂ ਕਦੇ ਬਾਹਰ ਨਹੀਂ ਔਂਦੀ। ਖੋਖਲੇ ਆਦਰਸ਼ਵਾਦੀਆਂ ਵਾਂਗ ਸੜਕਾਂ ਤੇ ਭੁਖਾ ਕੌਣ ਮਰੇ। ਆਰਸ਼ ਦੀਆਂ ਗਲਾਂ ਤਾਂ ਸਾਰੇ ਲੋਕ ਕਰਦੇ ਨੇ ਅਤੇ ਕਰੱਪਸ਼ਨ ਨੂੰ ਨਿੰਦਦੇ ਨੇ ਪਰ ਕਿਸੇ ਨਾ ਕਿਸੇ ਰੂਪ 'ਚ ਕੌਣ ਕਰੱਪਟ ਨਹੀਂ ?

ਹੁਣ ਵਕਤ ਆ ਗਿਐ ਕਿ ਲਫ਼ਜ਼ 'ਕਰਪਟ' ਨੂੰ ਨਵੇਂ ਅਰਥ'ਚ ਵਰਤਿਆ ਜਾਏ ਤੇ ਕਰਪਸ਼ਨ ਨੂੰ ਇਕ ਕਲਾ ਯਾ ਅਫ਼ਸਰ ਦੀ ਖੂਬੀ ਮੰਨਿਆ ਜਾਏ।

ਮੈਂ ਵੀ ਇਹ ਨੌਕਰੀ ਹਾਸਲ ਕਰਨ ਵਾਸਤੇ ਹਜ਼ਾਰ ਰੁਪਿਆ ਚੜ੍ਹਾਇਆ ਸੀ। ਜੇ ਮੈਰਿਟ ਦੀ ਗਲ ਹੁੰਦੀ ਤਾਂ ਮੇਰੀ ਵਾਰੀ ਕਦੀ ਇਸ ਨੌਕਰੀ ਵਾਸਤੇ ਆ ਹੀ ਨਹੀਂ ਸੀ ਸਕਦੀ। ਮੈਂ ਜੋ ਸਰਮਾਇਆ ਲਾਇਆ ਸੀ ਉਹ ਕਿਸੇ ਲਾਭ ਦੀ ਮੰਨਸ਼ਾ ਨਾਲ ਹੀ ਲਾਇਆ ਸੀ। ਪਿਛਲੇ ਦਸ ਸਾਲਾਂ ਦੀ ਮੇਰੀ ਕਮਾਈ ਉਮਰ ਭਰ ਖਾਣ ਵਾਸਤੇ ਬਥੇਰੀ ਏ। ਫ਼ੇਰ ਇਨਕੁਆਰੀ ਵੀ ਤਾਂ ਗਵਾਹੀਆਂ ਦੇ ਆਧਾਰ ਤੇ ਹੁੰਦੀ ਏ ਤੇ ਗਵਾਹੀਆਂ ਨੇ ਉਧਰ ਤੁਰਨਾ ਏ ਜਿਧਰ ਉਹਨਾਂ ਦਾ ਆਪਣਾ ਲਾਭ ਹੁੰਦਾ ਹੋਵੇ। ਪੈਸੇ ਅਗੇ ਇਨਸਾਫ਼ ਝੁਕ ਜਾਂਦਾ ਏ ਤਾਂ ਗਵਾਹਾਂ ਦੀ ਕਿਹੜੀ ਗਲ ਏ।

ਆਪਣੇ ਪੈਰ ਜਮਾਣ ਵਾਸਤੇ ਬਹੁਤ ਕੁਝ ਕਰਨਾ ਪੈਂਦਾ ਏ। ਖ਼ਾਲੀ ਲਿਆਕਤ ਤੇ ਈਮਾਨਦਾਰੀ ਹੀ ਕਾਫ਼ੀ ਨਹੀਂ। ਨੌਕਰੀ ਹਾਸਲ ਕਰਨ ਤੋਂ ਬਾਦ ਮੈਨੂੰ ਆਪਣੇ ਮਹਿਕਮੇ ਵਿਚ ਪੈਰ ਜਮਾਣ ਵਾਸਤੇ ਹੀ ਕਿੰਨਾ ਕੁਝ ਕਰਨਾ ਪਿਆ ਸੀ ਨਹੀਂ ਤਾਂ ਮੈਂ ਗੋਲ ਪੱਥਰ ਵਾਂਗ ਇਧਰ ਉਧਰ ਹੀ ਰੁੜ੍ਹਦਾ ਫਿਰਦਾ।

ਮੇਰੀ ਸਿਆਸੀ ਸੂਝ-ਬੂਝ ਨੇ ਹੀ ਪੁਰਾਣੇ ਗੜ੍ਹ ਨੂੰ ਤੋੜਕੇ ਮਹਿਕਮੇ ਵਿਚ ਨਵੀਂ ਧੜੇਬੰਦੀ ਕਾਇਮ ਕੀਤੀ ਜਿਹਦੇ ਨਾਲ ਮੇਰੇ ਪੈਸੇ ਕੁਝ ਪਕੇ ਹੋਏ। ਉਫ਼, ਸ਼ੁਰੂ ਸ਼ੁਰੂ 'ਚ ਕੰਮ ਕਾਜ ਵਾਸਤੇ ਦੂਜਿਆਂ ਦਾ ਕਿੰਨਾ ਮੁਹਤਾਜ ਹੋਣਾ ਪੈਂਦਾ ਏ ਦਫ਼ਤਰ 'ਚ ਕਾਨੂੰਨੀ ਘੁੰਡੀਆਂ ਖੋਹਲਣ ਵਾਸਤੇ ਕਲਰਕਾਂ ਦੀ ਮੁਹਤਾਜੀ ਵਖਰੀ ਤੇ ਬਾਹਰ ਕੰਮ ਕਾਜ ਨੂੰ ਸਮਝਣ ਵਾਸਤੇ ਤਕਨੀਕੀ ਸਟਾਫ਼ ਦੀ ਮੁਹਤਾਜੀ, ਖੈਰ ਹੁਣ ਤਾਂ ਤਜਰਬੇ ਨੇ ਬਹੁਤ ਕੁਝ ਸਿਖਾ ਦਿਤਾ ਏ ਨਹੀਂ ਤਾਂ ਥਲੇ ਦੇ ਓਵਰਸੀਅਰ ਤਕ ਗਲ ਨਹੀਂ ਸੀ ਕਰਨ ਦੇਂਦੇ।

ਕਾਲੇਜ ਵਿਚ ਪ੍ਰੋਫ਼ੈਸਰਾਂ ਤੇ ਐਸਾ ਦਬਦਬਾ ਰਖਿਆ ਕਿ ਪੜ੍ਹਾਈ ਕਰਨ ਦੀ ਲੋੜ ਹੀ ਨਹੀਂ ਪਈ। ਕੌਣ ਕਿਤਾਬਾਂ ਨਾਲ ਏਨੀ ਮਗਜ਼ਖਪਾਈ ਕਰਦਾ। ਇਮਤੇਹਾਨ ਵੇਲੇ ਕਿਸੇ ਦੀ ਕੀ ਜੁਅਰਤ ਸੀ ਕਿ ਮੈਨੂੰ ਨਕਲ ਮਾਰਨ ਤੋਂ ਰੋਕਦਾ। ਬਲਕਿ ਕਈ ਤਾਂ ਪੂਰੇ ਦਾ ਪੂਰਾ ਪੂਰਾ ਪੇਪਰ ਹੀ ਕਰ ਦਿੰਦੇ ਸਨ।

ਠੀਕ ਏ ਪੈਸਾ ਬਹੁਤ ਕੰਮ ਕਰਦੈ ਪਰ ਕਿਤੇ-ਕਿਤੇ ਵਾਕਫ਼ੀ ਪੈਸੇ ਨੂੰ ਵੀ ਮਾਤ ਦੇ ਜਾਂਦੀ ਏ। ਖ਼ਾਸ ਕਰ ਕੇ ਯੂਨਿਵਰਸਿਟੀ ਵਿਚ ਇਹ ਵਾਕਫ਼ੀ ਬੜਾ ਕੰਮ ਸੰਵਾਰਦੀ ਏ ਜਿਥੋਂ ਪੇਪਰਾਂ ਦੀ ਪੂਰੀ ਸੂਹ ਮਿਲ ਜਾਂਦੀ ਏ ਕਿ ਇਹਦੇ ਕੋਲ ਗਏ ਨੇ।

ਲੋਕ ਸੱਚੀ ਗਲ ਤੇ ਯਕੀਨ ਨਹੀਂ ਕਰਦੇ ਪਰ ਝੂਠੀ ਗਲ ਤੇ ਯਕੀਨ ਕਰ ਲੈਂਦੇ ਨੇ। ਦੂਰ ਕੀ ਜਾਣਾ ਮੈਨੂੰ ਯਾਦ ਏ ਕਿ ਇਕ ਵਾਰਾਂ ਸੱਚ ਬੋਲਣ ਦੇ ਜੁਰਮ 'ਚ ਮੈਨੂੰ ਆਪਣੇ ਪਿਓ ਕੋਲੋਂ ਮਾਰ ਖਾਣੀ ਪਈ ਸੀ। ਫੇਰ ਮੈਂ ਜਦੋਂ ਤੋਂ ਝੂਠ ਬੋਲਣਾ ਸ਼ੁਰੂ ਕੀਤਾ ਤਾਂ ਸੁਖੀ ਰਿਹਾ।

ਭਲਾ ਹੋਵੇ ਪ੍ਰਾਇਮਰੀ ਸਕੂਲ ਦੇ ਉਸ ਮਾਸਟਰ ਦਾ ਜਿਹਨੇ ਮੈਨੂੰ ਕਿਤਾਬਾਂ ਨਾਲੋਂ ਵਿਵਹਾਰਿਕ ਗਲਾਂ ਜ਼ਯਾਦਾ ਦੱਸੀਆਂ। ਕਈ ਵਾਰਾਂ ਉਹਦੀ ਫ਼ਰਮਾਇਸ਼ ਨਾ ਪੂਰੀ ਕਰਨ ਤੇ ਭਾਵੇਂ ਸਖ਼ਤ ਮਾਰ ਖਾਣੀ ਪੈਂਦੀ ਸੀ ਪਰ ਫੇਰ ਵੀ ਉਹਦਾ ਵਤੀਰਾ ਕਈ ਗਲਾਂ 'ਚ ਮੇਰੇ ਵਾਸਤੇ ਸਿਖਿਆਦਾਇਕ ਸਿੱਧ ਹੋਇਆ।

ਉਹ ਅਕਸਰ ਖਾਣ-ਪੀਣ ਦੀਆਂ ਚੀਜ਼ਾਂ ਮੁੰਡਿਆਂ ਕੋਲੋਂ ਮੰਗਵਾ ਲੈਂਦਾ ਸੀ— ਜਿਵੇਂ ਕਿ ਦੁਧ, ਘਿਓ ਅੰਡੇ ਵਗੈਰਾ। ਜਿਹੜਾ ਨਾ ਲਿਆਵੇ ਉਹਨੂੰ ਖੂਬ ਡੰਡੇ ਪੈਂਦੇ ਤੇ ਉਹਦੇ ਮਾਪਿਆਂ ਕੋਲ ਮਾਸਟਰ ਜੀ ਦੀ ਰਿਪੋਰਟ ਜਾਂਦੀ ਸੀ ਕਿ ਤੁਹਾਡਾ ਮੁੰਡਾ ਪੜ੍ਹਾਈ 'ਚ ਨਾਲਾਇਕ ਏ। ਚੀਜ਼ਾਂ ਦੇ ਕੇ ਮਾਸਟਰ ਨੂੰ ਖ਼ੁਸ਼ ਕਰਨ ਦਾ ਗੁਰਮੰਤਰ ਮੇਰੇ ਹੱਥ ਔਂਦਿਆਂ ਹੀ ਮੈਨੂੰ ਜ਼ਯਾਦਾ ਪੜ੍ਹਾਈ ਕਰਨ ਦੀ ਲੋੜ ਨਹੀਂ ਪਈ। ਫੇਰ ਜਦ ਮੈਂ ਮਾਸਟਰ ਹੋਰਾਂ ਦੀ ਟਿਊਸ਼ਨ ਰਖ ਲਈ ਮਾਸਟਰ ਜੀ ਬਿਲਕੁਲ ਹੀ ਮੇਰੀ ਮੁੱਠੀ 'ਚ ਆ ਗਏ। ਮੈਂ ਉਹਨਾਂ ਦੇ ਘਰ ਪੜ੍ਹਨ ਜਾਂਦਾ ਸਾਂ ਤੇ ਪੜ੍ਹਾਈ ਦੀ ਥਾਂ ਉਹਨਾਂ ਦੇ ਘਰ ਦਾ ਕੁਝ ਕੰਮ ਕਰ ਦਿੰਦਾ।

ਅਸਲ 'ਚ ਮਾਸਟਰ ਜੀ ਵਿਚਾਰੇ ਵੀ ਸੱਚੇ ਸਨ। ਜੇ ਉਹ ਟਿਊਸ਼ਨ ਨਾ ਪੜ੍ਹਾਉਂਦੇ ਯਾ ਮੁੰਡਿਆਂ ਕੋਲੋਂ ਚੀਜ਼ਾਂ ਨਾ ਮੰਗਵਾਂਦੇ ਤਾਂ ਉਹਨਾਂ ਦਾ ਗੁਜ਼ਾਰਾ ਵੀ ਨਹੀਂ ਸੀ ਚਲ ਸਕਦਾ।

ਅਜਕਲ ਡਾਢਿਆਂ ਦਾ ਯੁਗ ਏ – ਇਸ ਲਈ ਸਮਾਜ ਵਿਚ ਇਜ਼ਤ ਨਾਲ ਜੀਣ ਵਾਸਤੇ, ਆਪਣੇ ਪੈਰ ਜਮਾਣ ਵਾਸਤੇ ਤੇ ਖ਼ੁਦ ਨੂੰ ਜ਼ਿੰਦਾ ਰਖਣ ਵਾਸਤੇ ਬਹੁਤ ਕੁਝ ਕਰਨਾ ਪੈਂਦਾ ਏ ਨਹੀਂ ਤਾਂ ਇਨਸਾਨ ਏਥੇ ਭੀੜ 'ਚ ਐਸਾ ਕੁਚਲਿਆ ਜਾਏ ਕਿ ਉਹਦਾ ਨਿਸ਼ਾਨ ਵੀ ਨਾ ਲੱਭੇ। ਮਿਲਾਵਟ ਵਾਲੀਆਂ ਚੀਜ਼ਾਂ ਖਾ ਕੇ ਭਲਾ ਸਾਡੇ ਵਤੀਰੇ 'ਚ ਮਿਲਾਵਟ ਤੇ ਵਿਖਾਵਾ ਕਿਉਂ ਨਾ ਆਵੇ।

ਸਾਡੇ ਵਡੇ ਸਾਹਿਬ ਵੀ ਥੋਹੜੀ ਰਕਮ ਨਾਲ ਨਹੀਂ ਪਰਚਦੇ, ਪਰ ਅਜ ਤਕ ਕਦੇ ਨਹੀਂ ਫੜੇ ਗਏ। ਬਸ ਚਲਦੀ ਦੀ ਗਲ ਏ। ਜੇ ਉਹ ਫੜੇ ਜਾਣ ਤਾਂ ਫੜਨ ਵਾਲਿਆਂ ਨੇ ਕਿਥੋਂ ਕਮਾਣਾ ? ਪਰ ਸਾਡੇ ਮਹਿਕਮੇ ਦੇ ਦੋ ਥੱਲੇ ਦੇ ਮੁਲਾਜ਼ਮ ਫੜੇ ਗਏ। ਛੋਟਿਆਂ ਨੂੰ ਹੱਥ ਪਾਣਾ ਸੌਖਾ ਜੋ ਹੁੰਦਾ ਏ।

ਮੈਨੂੰ ਮੁਅੱਤਲ ਕਰਨਾ ਵੀ ਇਕ ਇਲੈਕਸ਼ਨ ਸਟੰਟ ਏ। ਆਮ ਚੋਣਾਂ ਨੇੜੇ ਆ ਰਹੀਆਂ ਨੇ ਤੇ ਪਬਲਿਕ ਦੇ ਗੁਸੇ ਨੂੰ ਸ਼ਾਂਤ ਕਰਨ ਵਾਸਤੇ ਕੁਝ ਨਾ ਕੁਝ ਕਰਨਾ ਜ਼ਰੂਰੀ ਸੀ।

ਭਲਾ ਜਿਸ ਮਾਹੌਲ 'ਚ ਮੈਂ ਜੰਮਿਆ ਪਲਿਆ ਹਾਂ, ਉਸ ਮਾਹੌਲ ਨੂੰ ਹੀ ਬਦਲਣ ਦੀ ਮੂਰਖਤਾ ਮੈਂ ਕਰ ਸਕਦਾਂ ? ਜੇ ਇਹ ਮਾਹੌਲ ਬਦਲ ਗਿਆ ਤਾਂ ਮੇਰੇ ਵਰਗਿਆਂ ਨੂੰ ਕੌਣ ਪੁਛੇਗਾ। ਕਾਮਯਾਬੀ ਦਾ ਸੌਖਾ ਰਾਹ ਛਡ ਕੇ ਮੈਨੂੰ ਔਖੇ ਰਾਹ ਜਾਣ ਦੀ ਕੀ ਲੋੜ ਏ। ਬਸ ਹੁਣ ਸੰਬੰਧਿਤ ਮੰਤਰੀ ਸਾਹਿਬ ਤਕ ਪੁਜਣ ਦੀ ਲੋੜ ਏ ਤੇ ਫੇਰ ਹਾਥੀ ਦੇ ਪੈਰ 'ਚ ਹੀ ਸਭ ਦੇ ਪੈਰ।

000

ਗੁਰਚਰਨ ਸਿੰਘ ਗੁਲਸ਼ਨ

# ਇਕੋ ਰਾਹ

"ਦੋੜੋ...ੜੋ" ਦੀ ਲੰਮੀ ਸਾਰੀ ਚੀਕਵੀਂ ਅਵਾਜ਼ ਦੂਰ ਤੀਕ ਫੈਲਦੀ ਚਲੀ ਗਈ। ਉਸਦੇ ਲਾਗਿਉਂ ਬੰਦੇ ਉਸ ਨੂੰ ਧਕਦੇ ਅਗੇ ਵਲ ਨੂੰ ਦੌੜਦੇ ਜਾ ਰਹੇ ਸਨ। ਭਾਵੇਂ ਉਹ ਸਵੇਰੇ ਦਾ ਫਿਰਦਾ ਫਿਰਦਾ ਥੱਕ ਟੁਟ ਚੁਕਾ ਸੀ ਪਰ ਫੇਰ ਵੀ ਉਹ ਉਨ੍ਹਾਂ ਨਾਲ ਦੋੜ ਪਿਆ! ਕਿਹੜੇ ਪਾਸੇ? ਕੋਈ ਪਤਾ ਨਹੀਂ ਸੀ ਉਸਨੂੰ। ਉਹ ਸਿਰਫ ਦੌੜਦਾ ਗਿਆ! ਪਰ ਜਦੋਂ ਕਾਸਟਰਲ ਦਾ ਪੰਜ ਲੀਟਰ ਵਾਲਾ ਖਾਲੀ ਟੀਨ ਉਸਦੇ ਹੱਥੋਂ ਛੁੜਕ ਕੇ ਦੂਰ ਜਾ ਪਿਆ ਤਾਂ ਉਸਨੂੰ ਰੁਕਨਾ ਹੀ ਪਿਆ ਕਿਉਂ ਕਿ ਉਹ ਇਸ ਡਿੱਬੇ ਨੂੰ ਗੁਆਣਾ ਨਹੀਂ ਸੀ ਚਾਹੁੰਦਾ ਜੋ ਉਸਨੇ ਮਿੰਨਤਾਂ ਕਰਕੇ ਨਾਲ ਵਾਲੇ ਡ੍ਰਾਈਵਰ ਤੋਂ ਲਿਆ ਸੀ! ਉਸ ਨੇ ਚੌਫੇਰੇ ਨਜ਼ਰਾਂ ਘੁਮਾਈਆਂ। ਉਹ ਅਪਣੇ ਘਰ ਜਾਣ ਵਾਲੀ ਸੜਕ ਤੋਂ ਕਾਫੀ ਪਰੇਡੇ ਧਕਿਆ ਜਾ ਚੁਕਾ ਸੀ। ਉਹ ਉਖੜਿਆ ਸਾਹ ਥਾਂ ਸਿਰ ਕਰਦਾ ਸੋਚਣ ਲਗਾ—ਸ਼ਾਇਦ ਮੈਂ ਜਵਾਨੀ ਦੇ ਢਲਦੇ ਪਾਸੇ ਜਾ ਰਿਹਾ ਹਾਂ!

ਉਸਦੇ ਦਿਮਾਗ ਦੇ ਚੋਵੇਂ ਖਾਨੇ ਭਾਂਤ ਭਾਂਤ ਦੇ ਖਿਆਲਾਂ ਦੀ ਸੜਿਹਾਂਦ ਨਾਲ ਭਰੇ ਪਏ ਸਨ! ਕਿੰਨੇ ਹੀ ਦਿਨ ਪਹਿਲਾਂ ਉਹ ਇਸ ਸੜਿਹਾਂਦ ਤੋਂ ਵਾਕਿਫ ਹੋ ਚੁਕਾ ਸੀ। ਕਲ ਹੀ ਤਾਂ ਉਹ ਕਾਲਿਜ ਦੇ ਸੀਨੀਅਰ ਲੈਕਚਰਾਰ ਮਿਸਟਰ ਵਹੀਦ ਨਾਲ ਬਿਨਾ ਕਾਰਣ ਝਗੜ ਪਿਆ ਸੀ। ਗਲ ਕੋਈ ਖਾਸ ਨਹੀਂ ਸੀ। ਬਾਦ ਵਿਚ ਭਾਵੇਂ ਉਸਨੂੰ ਆਪ ਹੀ ਪ੍ਰੇਸ਼ਾਨ ਹੋਣਾ ਪਿਆ ਸੀ। ਵਹੀਦ ਸਵੇਰੇ ਤੋਂ ਹੀ ਮਰ ਚੁਕੇ ਚਪੜਾਸੀ ਦੇ ਵਾਰਿਸਾਂ ਵਾਸਤੇ, ਉਨ੍ਹਾਂ ਸਿਰ ਭਾਰ ਹੋਰ ਵਧਾਣ ਖਾਤਰ, ਚੰਦਾ ਇਕੱਠਾ ਕਰ ਰਿਹਾ ਸੀ। ਤਕਰੀਬਨ ਸਾਰੇ ਹੀ ਲੈਕਚਰਾਰ ਸਟਾਫ ਰੂਮ ਵਿਚ ਬੈਠੇ ਹੋਏ ਸਨ। ਪਤਾ ਨਹੀਂ ਵਹੀਦ ਦੀ ਕੀ ਸ਼ਾਮਤ

ਆਈ ਹੋਈ ਸੀ ਕਿ ਉਹ ਪਹਿਲਾਂ ਅਨਵਰ ਸਾਮ੍ਹਣੇ ਜਾ ਖੜੋਤਾ। ਅਨਵਰ ਵਰ੍ਹ ਹੀ ਤਾਂ ਪਿਆ ਬਿਨਾ ਅਗਾ ਪਿਛਾ ਵੇਖਿਆਂ—"ਅਸੀਂ ਕਿਹੜੇ ਅਮੀਰ ਹਾਂ। ਮੁਸ਼ਕਲ ਨਾਲ ਹੀ ਗੁਜ਼ਾਰਾ ਚਲਦਾ ਹੈ।" ਨਾਲ ਹੀ ਉਸ ਹੋਲੀ ਜਿਹੀ ਆਪਣੀ ਅੰਦਰਲੀ ਜੇਬ ਟੋਹੀ—ਸਿਰਫ ਦੋ ਰੁਪਏ ਸਨ। ਮਤਲਬ ਘਰ ਤੀਕ ਕਿਰਾਇਆ ਦੇਣ ਮਗਰੋਂ ਸਿਰਫ ਇਕ ਅਠੱਨੀ ਹੀ ਬਚਣੀ ਸੀ। ਵਹੀਦ ਨੇ ਉਸ ਨੂੰ ਨਰਮੀ ਨਾਲ ਆਖਿਆ ਵੀ "ਕੋਈ ਗਲ ਨਹੀਂ, ਕਲ ਦੇ ਦੇਣੇ।" ਐਪਰ ਅਨਵਰ ਨੇ "ਕਲ ਕੋ ਕਿਸਮਤ ਬਦਲ ਜਾਵੇਗੀ"—ਆਖ ਅਪਣੇ ਮੋਰਚੇ ਤੇ ਡਟਿਆ ਰਿਹਾ। ਸਾਰੇ ਹੀ ਲੈਕਚਰਾਰ ਹੈਰਾਨ ਹੈਰਾਨ ਅੱਖਾਂ ਨਾਲ ਅਨਵਰ ਵਲ ਵੇਖ ਰਹੇ ਸਨ ਕਿਉਂਕਿ ਉਸ ਨੇ ਆਪਣੇ ਹੱਥਾਂ ਨਾਲ ਆਪਣੀ ਸਫੈਦਪੋਸ਼ੀ ਤੇ ਕਾਲਖ ਪੋਤ ਦਿਤੀ ਸੀ।

ਅਨਵਰ ਨੇ ਹੁਸ਼ਿਆਰੀ ਨਾਲ ਟੀਨ ਚੁਕ ਕੇ ਵੇਖਿਆ—ਤਿੰਨ ਚਾਰ ਥਾਵਾਂ ਤੇ ਚਿੱਬ ਪੈ ਚੁਕੇ ਸਨ। ਉਸ ਦੇ ਚਿਹਰੇ ਤੇ ਮੁਸਕਰਾਹਟ ਉਭਰੀ। ਉਸ ਦੀ ਆਪਣੀ ਜ਼ਿੰਦਗੀ ਚਿਬੋ ਚਿਬ ਸੀ।

ਉਹ ਸਵੇਰ ਦਾ ਹੀ ਫਿਰ ਰਿਹਾ ਸੀ—ਕਦੀ ਇਕ ਡਿਪੋ ਤੇ ਕਦੀ ਦੂਜੇ ਡਿਪੂ ਵਲ ਦੌੜਦਾ ਹੋਇਆ। ਅਜ ਉਸ ਨੂੰ ਇਤਫਾਕੀਆ ਛੁਟੀ ਲੈਣੀ ਪਈ ਸੀ। ਭਾਵੇਂ ਉਹ ਇੰਨੀ ਸਵੇਰੇ ਘਰੋਂ ਨਾ ਹੀ ਨਿਕਲਦਾ ਜੇ ਨਾਜ਼ਿਮਾ ਵਡਾ ਟੀਨ ਪੁਠਾ ਕਰ ਨਾ ਖੜਕਾਂਦੀ ਜੋ ਕਈ ਦਿਨਾਂ ਤੋਂ ਛਣਕਦਾ ਪਿਆ ਸੀ। ਉਸ ਲਈ ਹੱਥ ਖੜੇ ਕਰ ਦੇਣ ਬਗੈਰ ਚਾਰਾ ਹੀ ਕੀ ਸੀ। ਉਸ ਨਾਜ਼ਿਮਾ ਵਲ ਵੇਖਿਆ। ਉਹ ਉਸ ਦੇ ਚਿਹਰੇ ਤੋਂ ਸਮੇਂ ਦੇ ਹੇਰ ਫੇਰ ਦੇ ਨਾਲ ਨਾਲ ਆਪਣੀ ਬੇਬਸੀ ਦੀ ਕਹਾਣੀ ਵੀ ਪੜ੍ਹ ਸਕਦਾ ਸੀ ਪਰ ਇਸ ਵੇਲੇ ...
ਹਾਂ ਇਸ ਵੇਲੇ ਉਹ ਜਾਣ ਬੁਝ ਕੇ ਟਾਲ ਗਿਆ ਸੀ।

ਅਨਵਰ ਆਪਣੀ ਮਾਸਟਰੀ ਦੇ ਦਿਨਾਂ ਨੂੰ ਕਿਵੇਂ ਭੁਲ ਸਕਦਾ ਸੀ! ਬੜੇ ਔਖੇ ਦਿਨ ਨਾਜ਼ੀਮਾਂ ਨੇ ਉਸ ਨਾਲ ਰਲ ਮਿਲ ਕੇ ਕਟੇ ਸਨ। ਪਰ ਅੱਜ ਵੀ ਉਹੀ ਹਾਲ ਸੀ। ਉਸਦੀ ਜ਼ਿੰਦਗੀ ਉਂਜ ਦੀ ਉਂਜ ਫਟੀਚਰ ਗੱਡੀ ਵਾਂਗ ਧਕੀਂਦੀ ਚਲੀ ਆ ਰਹੀ ਸੀ। ਉਨ੍ਹੀਂ ਦਿਨੀਂ ਉਹ ਪੰਜਾਂ ਜੀਆਂ ਦਾ ਖਰਚਾ ਪੂਰਾ ਕਰਨ ਖਾਤਰ ਵਾਧੂ ਟਿਊਸ਼ਨਾਂ ਕਰ ਲਿਆ ਕਰਦਾ ਸੀ ਤੇ ਹੁਣ ਲੈਕਚਰਾਰੀ ਦੀ ਕਲਗੀ ਨੀਵੀਂ ਨਾ ਹੋਣ ਦੇਣ ਵਾਸਤੇ ਉਸ ਟਿਊਸ਼ਨਾਂ ਕਰਨੀਆਂ ਛਡ ਦਿਤੀਆਂ ਸਨ।

ਅੱਜ ਸਵੇਰ ਹੁੰਦਿਆਂ ਹੀ ਬਿਨਾਂ ਸ਼ੇਵ ਕੀਤਿਆਂ ਉਹ ਕਾਸਟਰਲ ਦਾ ਪੰਜ ਲੀਟਰ ਵਾਲਾ ਟੀਨ ਚੁਕ ਕੇ ਤੇਲ ਦੀ ਤਲਾਸ਼ ਵਿਚ ਘਰੋਂ ਨਿਕਲ ਪਿਆ ਸੀ। ਉਸਦੀ ਜੇਬ ਵਿਚ ਪੰਜਾਂ ਦਾ ਮੁੜਿਆ ਤੁੜਿਆ ਆਖਰੀ ਨੋਟ ਪਿਆ ਹੋਇਆ ਸੀ। ਉਹ ਮਨ ਹੀ ਮਨ ਡਰ ਰਿਹਾ ਸੀ ਕਿ ਜੇ ਤੇਲ ਵਾਲੇ ਨੇ ਇਹ ਨੋਟ ਲੈਣੋਂ ਇਨਕਾਰ ਕਰਕੇ ਤੇਲ ਮੁੜ ਡਰੱਮ ਵਿਚ ਉਲੱਟ ਦੇਣ ਦੀ ਧਮਕੀ ਦਿਤੀ ਤਾਂ ਉਹ ਕੀ ਕਰੇਗਾ? ਇਸੇ ਉਧੇੜ ਬੁਣ ਵਿਚ ਉਹ ਕਈ ਤਰਕੀਬਾਂ ਸੋਚ ਗਿਆ ਜਿਨ੍ਹਾਂ ਵਿਚ ਤੇਲ ਵਾਲੇ ਨੂੰ ਗਲਮੇ ਤੋਂ ਫੜ ਲੈਣ ਵਾਲੀ ਤਰਕੀਬ ਵੀ ਸ਼ਾਮਲ ਸੀ। ਨੇੜੇ ਦੇ ਡਿਪੋ ਤੋਂ ਉਸ ਨੂੰ ਮਾਯੂਸ ਮੁੜਨਾ ਪਿਆ ਸੀ। ਉਸਦੇ

ਮੂੰਹ ਦਾ ਸਵਾਦ ਕੁਸੈਲਾ ਹੋ ਗਿਆ। ਹੋ ਸਕਦੈ ਉਹ ਘਰ ਹੀ ਪਰਤ ਪੈਂਦਾ ਜੇ ਉਸ ਨੂੰ ਵੇਲੇ ਸਿਰ ਪਤਨੀ ਦੀ ਤਾੜਨਾ ਯਾਦ ਨਾ ਆਉਂਦੀ—"ਇਕ ਦੋ ਡਿਪੂਆਂ ਤੋਂ ਤੇਲ ਨਾ ਮਿਲਿਆ ਤਾਂ ਵੀ ਅਗੇ ਲੰਘ ਜਾਇਉ। ਖਾਲੀ ਟੀਨ ਖੜਕਾਂਦੇ ਨਾ ਮੁੜ ਆਉਣਾ।" ਉਹ ਹੋਰ ਅਗੇਰੇ ਦੂਜੇ ਮੁਹਲੇ ਵਿਚੋਂ ਦੀ ਲੰਘ ਗਿਆ। ਦੁਕਾਨ ਵਿਚ ਤੇਲ ਹੈ ਸੀ ਜਾਂ ਨਹੀਂ—ਉਹ ਨਹੀਂ ਸੀ ਜਾਣਦਾ ਪਰ ਲੰਮੀ ਸਾਰੀ ਕਤਾਰ ਵੇਖ ਉਹ ਵੀ ਅਪਣਾ ਡਿੱਬਾ ਰਖ ਖੜ੍ਹ ਗਿਆ। ਅਨਵਰ ਨੇ ਹੌਲੀ ਹੌਲੀ ਅਪਣੀਆਂ ਸਾਰੀਆਂ ਜ਼ੇਬਾਂ ਫਰੋਲ ਮਾਰੀਆਂ ਪਰ ਕੋਈ ਵੀ ਸਿਗਰਟ ਹੱਥ ਨਾ ਲਗੀ। ਲਭਦੀ ਵੀ ਕਿਵੇਂ ? ਡੱਬੀ ਖਰੀਦੀ ਨੂੰ ਤੀਜਾ ਦਿਨ ਸੀ ਅਤੇ ਉਸ ਦੀ ਪਤਨੀ ਵੀ ਉਸ ਨੂੰ ਹੋਰ ਜ਼ਰੂਰੀ ਖਰਚਾਂ ਵਾਸਤੇ ਇਸ ਫਜ਼ੂਲਖਰਚੀ ਤੋਂ ਟੋਕਦੀ ਰਹਿੰਦੀ ਸੀ। ਉਹ ਖਿਝਿਆ। ਲਾਗੇ ਖੜੋਤਾ ਬੰਦਾ ਹਕੂਮਤ ਤੇ ਸਰਮਾਇਆਦਾਰਾਂ ਨੂੰ ਪਾਣੀ ਪੀ ਪੀ ਕੋਸ ਰਿਹਾ ਸੀ। ਅਨਵਰ ਦਾ ਦਿਲ ਵੀ ਦੋ ਚਾਰ ਮੋਟੀਆਂ ਮੋਟੀਆਂ ਗਾਲ੍ਹਾਂ ਕਢਣ ਤੇ ਕਰ ਆਇਆ ਪਰ ਫੇਰ ਇਸ ਡਰੋਂ ਮੂੰਹ ਮੀਟ ਲਿਆ ਕਿ ਕਿਤੇ ਕੋਈ ਜਾਣ ਪਛਾਣ ਵਾਲਾ ਬੰਦਾ ਵੇਖਦਾ ਹੀ ਨਾ ਹੋਵੇ। ਭਲਾ ਜੇ ਕੋਈ ਸ਼ਕੈਤ ਹੀ ਕਰ ਦੇਵੇ। ਨੌਕਰੀ ਨੂੰ ਖਤਰੇ ਵਿਚ ਪਾਣਾ ਉਹ ਕਿਵੇਂ ਕਬੂਲ ਕਰ ਲੈਂਦਾ। ਉਹੀ ਬੰਦਾ ਸਿਗਰੇਟ ਦੇ ਲੰਮੇ ਲੰਮੇ ਕਸ਼ ਵੀ ਲਾਉਂਦਾ ਜਾ ਰਿਹਾ ਸੀ। ਅਨਵਰ ਦੇ ਨੱਕ ਤੇ ਗਲੇ ਵਿਚ ਜਲਣ ਜਿਹੀ ਹੋ ਰਹੀ ਸੀ। ਉਹ ਲਲਚਾਈਆਂ ਨਜ਼ਰਾਂ ਨਾਲ ਉਸ ਬੰਦੇ ਨੂੰ ਕਿੰਨਾ ਚਿਰ ਵੇਖਦਾ ਰਿਹਾ। ਉਸ ਦੀ ਜੁਰਅਤ ਨਾ ਪਈ ਉਸ ਤੋਂ ਸਿਗਰੇਟ ਮੰਗ ਦੋ ਚਾਰ ਕਸ਼ ਲਾ ਲੈਣ ਦੀ। ਪੰਜਾਂ ਸੱਤਾਂ ਮਿੰਟਾਂ ਬਾਦ ਹੀ ਲਾਇਨ ਟੁਟ ਗਈ ਤੇ ਉਹ ਵਾਪਸ ਘਰ ਨੂੰ ਪਰਤ ਪਿਆ ਕਿਉਂਕਿ ਤੇਲ ਵੇਚਣ ਵਾਲਿਆਂ ਨੇ "ਤੇਲ ਹੈ ਨਹੀਂ" ਦਾ ਐਲਾਨ ਕਰ ਦਿਤਾ ਸੀ।

ਨਿਰਾਸ਼ ਹੋ ਘਰ ਵਲ ਨੂੰ ਮੁੜ ਪਿਆ ਹਾਲੇ ਉਹ ਪਾਰਕ ਨੂੰ ਪਾਰ ਨਹੀਂ ਸੀ ਕਰ ਸਕਿਆ ਕਿ ਲੋਕਾਂ ਨੂੰ ਦੌੜਦਿਆਂ ਵੇਖ ਉਹ ਵੀ ਦੌੜ ਪਿਆ। ਭੀੜ ਕੁਝ ਘਟਣ ਤੇ ਉਸਨੂੰ ਪਤਾ ਲਗਾ ਕਿ ਉਹ ਤਾਂ ਮੁੜ ਉਸੇ ਡਿਪੋ ਤੇ ਵਾਪਸ ਆ ਪੁਜਾ ਹੈ। ਸਾਰਾ ਡਿਪੋ ਅੱਗ ਦੀਆਂ ਲਪਟਾਂ ਵਿਚ ਘਿਰਿਆ ਹੋਇਆ ਸੀ। ਤੇਲ ਦੇ ਭਰੇ ਹੋਏ ਡਰਮ ਸੜ ਰਹੇ ਸਨ। ਸਾਰੇ ਲੋਕੀ ਹੱਸ ਹੱਸ ਤਮਾਸ਼ਾ ਵੇਖ ਰਹੇ ਸਨ ਤੇ ਨਾਲ ਹੀ ਡਿਪੋ ਮਾਲਕ ਨੂੰ ਖੂਬ ਉਚੀ ਉਚੀ ਗਾਲ੍ਹਾਂ ਕਢ ਰਹੇ ਸਨ। ਕੋਈ ਕੁਝ ਚੁਕ ਕੇ ਦਸ ਰਿਹਾ ਸੀ ਤੇ ਕੋਈ ਕੁਝ ! ਆਪਾ ਧਾਪੀ ਪਈ ਹੋਈ ਸੀ। ਅਨਵਰ ਦਾ ਦਿਲ ਵੀ ਖੁਲ੍ਹ ਕੇ ਹਸਣ ਤੇ ਕੀਤਾ। ਵਾਪਸ ਮੁੜਦਿਆਂ ਉਹ ਉਚੀ ਉਚੀ ਹਸ ਪਿਆ—ਖੂਬ ਠਹਾਕਾ ਮਾਰਕੇ। ਉਸ ਨੂੰ ਰਹਿ ਰਹਿ ਅੱਗ ਲਾਉਣ ਵਾਲੇ ਬੰਦੇ ਜਾਂ ਬੰਦਿਆਂ ਨੂੰ ਇਕ ਚੰਗੇ ਮਾਸਟਰ ਵਾਂਗ ਸ਼ਾਬਾਸ਼ ਦੇਣ ਦਾ ਦਿਲ ਕਰ ਰਿਹਾ ਸੀ ਤੇ ਉਸ ਦੇ ਮੂੰਹੋਂ ਨਿਕਲ ਵੀ ਗਿਆ—ਵਾਹ ਕਿਆ ਖੂਬ ਮਰਦਾਂ ਵਾਲਾ ਕੰਮ ਕੀਤਾ ਜੇ !

ਘਰ ਅੰਦਰ ਕਦਮ ਰਖਦਿਆਂ ਉਸਦਾ ਕਾਲਜਾ ਧੜਕ ਪਿਆ। ਉਹੀ ਗਲ ਹੋਈ—ਉਹ ਦਿਨ ਭਰ ਟੱਕਰਾਂ ਮਾਰਨ ਮਗਰੋਂ ਖਾਲੀ ਹੱਥ ਘਰ ਮੁੜ ਪਿਆ ਸੀ। ਅਗੋ ਨਾਜ਼ਿਮਾ ਦਾ ਰੂਪ ਹੀ ਵਟਿਆ ਹੋਇਆ ਸੀ। ਉਸ ਦੀ ਚੁੰਨੀ ਉਸ ਦੇ ਲੱਕ ਦੁਆਲੇ ਬੱਧੀ ਹੋਈ ਸੀ। ਉਸ ਦੇ ਗੋਰੇ ਗੋਰੇ ਮੂੰਹ ਤੇ ਇਕ ਦੋ ਜਗਹਾ ਕਾਲਖ ਦੇ ਨਿਸ਼ਾਨ ਲਗੇ ਹੋਏ ਸਨ

ਐਪਰ ਉਸ ਦੇ ਮੂੰਹ ਤੇ ਜਿੱਤ ਦੇ ਨਿਸ਼ਾਨ ਅਮਿਟ ਸਨ। ਅਨਵਰ ਡਰਨ ਲਗਾ ਕਿ ਮਾਲਕ ਮਕਾਨ ਦੀ ਵਹੁਟੀ ਨਾਲ ਤਾਂ ਨਹੀਂ ਲੜ ਪਈ। ਉਹ ਪੁਛੇ ਬਗੈਰ ਰਹਿ ਨਾ ਸਕਿਆ—

"ਕਿਸ ਨਾਲ ਲੜ ਕੇ ਜਿੱਤੀ ਏਂ।"

"ਆਪਣੇ ਡਰ ਨਾਲ।" ਹੋਰ ਕੋਈ ਮੌਕਾ ਹੁੰਦਾ ਤਾਂ ਅਨਵਰ ਪਤਨੀ ਦੀ ਇਸ ਗਲ ਦੀ ਭਰਪੂਰ ਦਾਦ ਦਿੰਦਾ ਪਰ ਇਸ ਵੇਲੇ ਤਾਂ ਉਸ ਨੂੰ ਆਪਣੀ ਪਈ ਹੋਈ ਸੀ। ਰੰਗੇ ਰਉਂ ਵਿਚ ਹੀ ਉਸ ਮੁੜ ਪੁਛਿਆ—

"ਕਿਥੋਂ ਆ ਰਹੀ ਏਂ ?"

"ਤੇਲ ਡਿਪੋ ਤੋਂ।" ਅਨਵਰ ਦੀ ਮਰਦਾਨਗੀ ਉਠ ਖੜੋਤੀ—

"ਮੈਂ ਝਖ ਮਾਰਨ ਗਿਆ ਸਾਂ। ਤੈਨੂੰ ਲੋੜ ਕੀ ਪੈ ਗਈ ਤੇ ਕਿਸ ਕੋਲੋਂ ਮੁ..."

"ਤੁਹਾਨੂੰ ਪੁਛਣਾ ਭੁਲ ਗਈ ਸਾਂ।" ਫੇਰ ਰੁਕ ਕੇ ਤੇਜ਼ ਅਵਾਜ਼ ਵਿਚ ਬੋਲੀ—

"ਕੀ ਕਰਦੀ ? ਜੇ ਨਾ ਜਾਂਦੀ ਤਾਂ ਨਿਆਣੇ ਮੋਏ ਮੋਟੀਆਂ ਗੋਗੜਾਂ ਵਾਲਿਆਂ ਦੀ ਜਾਨ ਨੂੰ ਪਿਟਦੇ, ਭੁਖੇ ਭਾਣੇ ਸੌਂ ਜਾਂਦੇ।" ਅਨਵਰ ਦਾ ਮੂੰਹ ਖੁਲ੍ਹੇ ਦਾ ਖੁਲ੍ਹਾ ਰਹਿ ਗਿਆ। ਛਿਥਾ ਪੈ ਅੱਖਾਂ ਨੀਵੀਆਂ ਕਰ ਪੁਛਣ ਲਗਾ—

"ਮਤਲਬ ਇਹ ਕਿ ਤੇਲ ਲੈ ਆਈ ਏਂ।"

"ਆਹੋ...ਹੋ..." ਨਾਜ਼ਿਮਾਂ ਦੀ ਆਵਾਜ਼ ਵਿਚ ਮਟਕ ਸੀ।

"ਪਰ ਮਿਲਿਆ ਕਿਵੇਂ ?"

"ਮਿਲਿਆ ਨਹੀਂ, ਖੋਹਿਆ ਏ !" ਉਸ ਦੀਆਂ ਗਲ੍ਹਾਂ ਦੀ ਲਾਲੀ ਉਸਦੇ ਬੋਲ੍ਹਾਂ ਦਾ ਸਾਥ ਦੇ ਰਹੀ ਸੀ।

"ਬੁਝਾਰਤਾਂ ਕਿਉਂ ਪਾਂਦੀ ਏਂ ?"

"ਜਦੋਂ ਤੁਸੀਂ ਕਾਫੀ ਦੇਰ ਨਾ ਆਏ ਤਾਂ ਮੈਂ ਤੇ ਉਪਰਲੀ ਗਵਾਂਢਣ ਦੋਵੇਂ ਪੀਪੇ ਲੈਕੇ ਤੁਰ ਪਈਆਂ। ਜਦੋਂ ਅੱਗ ਲਗੀ ਤਾਂ ਅਸੀਂ ਇਕ ਤੇਲ ਨਾਲ ਭਰਿਆ ਹੋਇਆ ਡਰਮ ਵੇਖਿਆ, ਜਿਸ ਤੀਕ ਹਾਲੇ ਅੱਗ ਨਹੀਂ ਸੀ ਪਹੁੰਚੀ, ਤਾਂ ਦੋਵੇਂ ਪੀਪੇ ਭਰ ਲਏ। ਹੁਣ ਅਫਸੋਸ ਲਗਦੈ ਨਾਲ ਵਾਲੀ ਕੋਲੋਂ ਦੋਵੇਂ ਕੈਨ ਹੀ ਮੰਗ ਕੇ ਲੈ ਗਈ ਹੁੰਦੀ !"

ਅਨਵਰ ਨੂੰ ਨਾਜ਼ਿਮਾ ਦਾ ਕੱਦ ਆਪਣੇ ਤੋਂ ਵੀ ਦੋ ਗਿਰਹਾਂ ਵਧ ਦਿਸਿਆ।

—:-o-:—

ਭੁਪਿੰਦਰ ਸੂਦਨ

# ਪਰੋਲਤਾਰੀ

ਰੇਲਵੇ ਸਟੇਸ਼ਨ ਤੋਂ ਬਾਹਰ ਨਿਕਲ ਕੇ ਉਹ ਦੂਰ ਜਾਂਦੀਆਂ ਪਟੜੀਆਂ ਤੇ ਤੁਰਦਾ ਰਿਹਾ। ਹਵਾ ਹੌਲੀ ਹੌਲੀ ਚਲ ਰਹੀ ਸੀ। ਨਿਕੇ ਨਿਕੇ ਬਾਰੀਕ ਕੋਇਲੇ ਉਡਦੇ ਉਹਦੀਆਂ ਅੱਖਾਂ ਤੇ ਉਹਦੀ ਦਾੜ੍ਹੀ ਤੇ ਪੈਂਦੇ। ਉਹ ਝਾੜਦਾ, ਤੁਰਿਆ ਗਿਆ। ਅਜ ਕਿੰਨੇ ਦਿਨਾਂ ਦੀ ਬੇਕਾਰੀ ਮਗਰੋਂ ਉਹਨੂੰ ਨੌਕਰੀ ਮਿਲੀ ਸੀ। ਤੇ ਛੇਕੜ ਤਨਖਾਹ ਲੈ ਕੇ ਵੀ ਸ਼ਾਇਦ ਜ਼ਿੰਦਗੀ 'ਚ ਪਹਿਲੀ ਵਾਰ ਉਹ ਇੰਨਾ ਉਦਾਸ ਸੀ। ਅਜ਼ਲ ਤੋਂ ਅਬਦ ਤੀਕ। ਅਤੀਤ ਤੋਂ ਭਵਿਸ਼ ਤੀਕ।

ਇੰਨਾਂ ਇਕੱਲਾ—ਇੰਨਾਂ ਉਦਾਸ। ਕਿਸੇ ਨਜ਼ਮ ਦੀ ਉਦਾਸ ਸਤਰ ਵਾਂਗ। ਪਟੜੀਆਂ ਤੋਂ ਖੱਬੇ ਪਾਸੇ ਬੂਟਿਆਂ ਤੋਂ ਪੱਤੇ ਉਡ ਉਡ ਕੇ ਪਟੜੀਆਂ ਵਿਚਕਾਰ ਪੈ ਰਹੇ ਸਨ। ਸੁਕੇ ਸੜੇ ਪੱਤੇ। ਕੁਝ ਉਹਦੇ ਪੈਰਾਂ ਹੇਠ ਆਏ ਤੇ ਕਿੜ ਕਿੜ ਕਰਦੇ ਟੁਟ ਗਏ।

ਉਹ ਅਜ ਭਾਲ 'ਚ ਸੀ। ਪਰ ਤਲਾਸ਼ ਉਹਨੂੰ ਕਿਥੇ ਲੈ ਜਾਏਗੀ। ਸ਼ਾਇਦ ਉਹ ਵੀ ਨਹੀਂ ਸੀ ਜਾਣਦਾ। ਰੇਲਵੇ ਸਟੇਸ਼ਨ ਦੀ ਇਕ ਇਕ ਨੁਕਰ ਉਹ ਫਿਰਿਆ। ਪਰ ਉਹਨੇ ਕੁਝ ਨਾ ਲਭਾ। ਸ਼ਾਇਦ ਅਜ ਕੁਝ ਵੀ ਨਾ ਲਭੇ।

ਉਹਦੋਂ ਜਦ ਉਹ ਸ਼ਹਿਰ ਆਇਆ ਸੀ, ਪਤਾ ਨਹੀਂ ਕੀ ਕੀ ਅਨੁਭਵ ਕੀਤਾ ਸੀ ਉਸ। ਉਹ ਜਦੋਂ ਸਟੇਸ਼ਨ ਦੇ ਲਾਗੇ ਚੁੰਗੀ ਤੇ ਖੜਾ ਸੀ, ਘੜੀ ਕੁ ਸੁਸਤਾਨ ਲਈ ਤਾਂ ਇਕ ਜਵਾਨ ਜਿਹੀ ਮੰਗਤੀ ਨੇ ਉਸ ਕੋਲ ਖੜੋ ਕੇ ਪੈਸੇ ਮੰਗੇ ਸੀ। ਉਸ ਮੰਗਤੀ ਵਲ ਅਚੇਤ ਹੀ ਤੱਕ ਲਿਆ ਸੀ। ਕਾਲੀ ਸਿਆਹ ਮੰਗਤੀ। ਪਰ ਉਹਦੇ ਸਰੀਰ 'ਚ ਉਹਨੂੰ ਬਾਕੀਆਂ ਨਾਲੋਂ ਕੁਝ ਵਖਰਾ ਦਿਸਿਆ ਸੀ। ਕੁਝ ਵਖਰਾ ਤੇ ਸਜਰਾ। ਮੰਗਤੀ ਨੇ ਉਹਦੇ

ਵਲ ਤਕਦਿਆਂ ਕਿਹਾ ਸੀ, "ਬਾਬੂ ਜੀ ਕੋਈ ਆਨਾ ਦੋ ਆਨੇ... ।" ਉਸ ਖੀਸੇ ਹੱਥ ਮਾਰਿਆ, ਕੁਝ ਨਹੀਂ ਸੀ । ਹੋਣਾ ਵੀ ਕੀ ਸੀ । ਸਿਵਾਏ ਭਰਤੀ ਦਫ਼ਤਰ ਦੇ ਕਾਰਡਾਂ ਤੇ ਇੰਟਰਵੀਊਆਂ ਦੀਆਂ ਕਾਲਾਂ ਦੇ । ਤੇ ਉਸ ਸੋਚਿਆ ਸੀ, ਉਹ ਕਿੰਨੇ ਹੀ ਹੋਰ ਇੰਟਰਵੀਊ ਦਏਗਾ । ਕਿੰਨੇ ਚੱਕਰ ਲਗਣਗੇ ਹਾਲੀ ।

ਕਿੰਨੇ ਹੀ ਦਿਨ ਹੋ ਗਏ ਸਿਗਰਟ ਬੀੜੀ ਫੂਕਿਆਂ ਵੀ । ਨਾਲ ਖੜਾ ਇਕ ਬਾਬੂ ਕੋਈ ਕੀਮਤੀ ਸਿਗਰਟ ਪੀ ਰਿਹਾ ਸੀ ਉਹਦਾ ਚਿਤ ਕੀਤਾ ਸੀ ਉਸ ਬਾਬੂ ਨੂੰ ਘਸੁਨ ਮਾਰ ਕੇ ਸਿਗਰਟ ਖੋਹ ਲਵੇ । ਪਰ ਉਹ ਇੰਝ ਨਾ ਕਰ ਸਕਿਆ । ਤੇ ਚੁਪ ਕਰ ਕੇ ਵੇਖਦਾ ਰਿਹਾ । ਫੇਰ ਉਸ ਉਧਰੋਂ ਨਜ਼ਰਾਂ ਹੀ ਮੋੜ ਲਈਆਂ । ਮੰਗਤੀ ਹਾਲੀ ਵੀ ਅਗੇ ਪਿਛੇ ਹੋ ਕੇ ਕਹਿ ਰਹੀ ਸੀ, "ਬਾਬੂ ਜੀ ਇਕ ਆਨਾ ਦੋ ਆਨੇ ।" ਪਿਛੇ ਟਾਂਗੇ ਕੋਲ ਖੜਿਆਂ ਕੁਝ ਕਾਲਜੀ ਮੁੰਡਿਆਂ ਵਿਚੋਂ ਇਕ ਬੋਲਿਆ ਸੀ, "ਇਹ ਮੰਗਤੀਆਂ ਪੈਸੇ ਲੈ ਕੇ ਮੰਨਦੀਆਂ ਹਨ ਪੈਸਿਆਂ ਦੀ ਝਲਕੀ ਦਿਓ, ਪਿਛੇ ਪਿਛੇ ਤੁਰ ਪੈਣਗੀਆਂ ।" ਤੇ ਉਸ ਨੂੰ ਜਾਪਿਆ ਸੀ ਇਹ ਮੁੰਡੇ ਬਕਵਾਸ ਕਰ ਰਹੇ ਹਨ । ਉਹਦਾ ਬਸ ਚਲਦਾ ਤਾਂ ਮਾਰ ਮਾਰ ਕੇ ਉਸ ਮੁੰਡੇ ਦੇ ਜਬਾੜ੍ਹੇ ਭੰਨ ਸੁਟਦਾ । ਫੇਰ ਉਹ ਆਪ ਹੀ ਸੋਚਣ ਲਗਾ ਸੀ ਕਿ ਉਹਨੂੰ ਕਿਉਂ ਖਿੱਝ ਚੜੀ ਹੈ । ਮੰਗਤੀ ਉਹਦੀ ਕੀ ਲਗਦੀ ਹੈ । ਉਸ ਮੰਗਤੀ ਤੋਂ ਨਿਗਾਹ ਹਟਾ ਕੇ ਉਸ ਮੰਗਤੀ ਵਲ ਕੀਤੀ । ਸੋਲ੍ਹਾਂ ਸਤਾਰਾਂ ਸਾਲ ਦੀ ਉਹ ਮੰਗਤੀ । ਕਿੰਨੀ ਚੰਗੀ ਚੰਗੀ ਜਾਪੀ ਸੀ ਉਹਨੂੰ । ਹਾਲੀ ਉਸ ਇਹ ਵੀ ਮਹਿਸੂਸ ਕੀਤਾ ਸੀ ਕਿ ਸਵਾਏ ਦੰਦਾਂ ਦੇ ਉਹਦਾ ਕੋਈ ਵੀ ਅੰਗ ਪਿਆਰ ਯੋਗ ਨਹੀਂ ਸੀ । ਉਹ ਉਥੋਂ ਹਿਲ ਪਿਆ ਸੀ, ਤੇ ਤੁਰਦਾ ਤੁਰਦਾ ਬੜੇ ਪੁੱਲ਼ ਤੋਂ ਪਾਰ ਲੰਘ ਗਿਆ ਸੀ ।

ਇਕ ਦਿਨ ਉਹਦੇ ਇਕ ਮਿਤ੍ਰ ਨੇ ਉਹਨੂੰ ਆਪਣੀ ਨਵੀਂ ਪੇਂਟ ਕੀਤੀ ਇਕ ਤਸਵੀਰ ਵਿਖਾਈ । ਤਸਵੀਰ 'ਚ ਕੁਝ ਔਰਤਾਂ ਧਾਓ ਧਾਈ ਭੱਜੀਆਂ ਜਾ ਰਹੀਆਂ ਸਨ । ਕਪੜੇ ਪਾਟੇ ਲੀਰੋ ਲੀਰ ਹੋਏ । ਖੁਲੇ ਵਾਲ, ਚਿਟੇ ਵਾਲ, ਲੰਮੇ ਵਾਲ, ਛੋਟੇ ਵਾਲ । ਬੁਢੀਆਂ ਔਰਤਾਂ, ਨੱਢੀਆਂ ਔਰਤਾਂ, ਜਵਾਨ, ਅੱਧ ਖੜ, ਸੁਹਣੀਆਂ, ਬਦਸੂਰਤ, ਲੰਮੀਆਂ, ਗਿਠੀਆਂ, ਕਾਲੀਆਂ, ਗੋਰੀਆਂ, ਚੰਗੀਆਂ, ਮਾੜੀਆਂ, ਵਾਲ ਖੁਲੇ, ਸਰੀਰਾਂ ਤੋਂ ਕਪੜੇ ਲਥੇ ਧਾਓ ਧਾਈ ਦੌੜ ਰਹੀਆਂ ਸਨ । ਪਤਾ ਨਹੀਂ ਕਿਥੋਂ, ਪਤਾ ਨਹੀਂ ਕਿਧਰ ਵਲ, ਤੇ ਉਹ ਤਸਵੀਰ ਵੇਖ ਕੇ ਘਬਰਾ ਗਿਆ ਸੀ । ਉਹਦੀ ਸਮਝ 'ਚ ਨਹੀਂ ਸੀ ਆਇਆ । ਉਹਦੇ ਪੁਛਣ ਤੇ ਉਹਦੇ ਮਿਤ੍ਰ ਨੇ ਦਸਿਆ ਸੀ ਕਿ ਇਹ ਹਾਲੀ ਔਰਤਾਂ ਦੀਆਂ ਹੀ ਤਸਵੀਰਾਂ ਸਨ । ਮਰਦਾਂ ਦੀ ਤਸਵੀਰ ਉਹ ਹਾਲੀ ਬਣਾ ਰਿਹਾ ਹੈ । ਤੇ ਫੇਰ ਉਸ ਨੇ ਕੁਰਾਨ ਦੀਆਂ ਕੁਝ ਆਈਤਾਂ ਵੀ ਤਾਂ ਉਸ ਨੂੰ ਸੁਣਾਈਆਂ ਸਨ ।

ਇਹ ਪਿਛੇ ਨੀਮ ਲਾਲ ਰੰਗ ਅਗ ਦਾ ਰੰਗ ਹੈ । ਇਹ ਨੀਮ ਪੀਲਾ ਰੰਗ ਅਗ ਦੇ ਸ਼ੋਲਿਆਂ ਦਾ ਰੰਗ ਹੈ । ਤੇ ਉਸ ਕਿਹਾ ਸੀ ਕਿ ਕਿਆਮਤ ਵਾਲੇ ਦਿਨ ਬਹੁਤ ਸਾਰੇ ਚਿਹਰੇ ਉਜਲ ਹੋਣਗੇ । ਤੇ ਬਹੁਤ ਸਾਰੇ ਕਾਲੇ । ਕਿਆਮਤ ਵਾਲੇ ਦਿਨ ਅੱਲਾ ਮੁਰਦਿਆਂ ਨੂੰ ਉਠਾਏਗਾ । ਜਿਸ ਦਿਨ ਸੂਅਰ ਫੂਕਿਆ ਜਾਏਗਾ —ਤਾਂ ਸਭ ਲੋਕ ਅੱਲਾ ਦੇ ਸਾਹਮਣੇ

ਪੇਸ਼ ਕੀਤੇ ਜਾਣਗੇ । ਇਹ ਜ਼ਮੀਨ ਤੇ ਆਕਾਸ਼ ਬਦਲ ਦਿਤੇ ਜਾਣਗੇ । ਭੱਟਕੇ ਹੋਏ ਲੋਕ ਅੰਨੇ ਹੋ ਜਾਣਗੇ, ਗੁੰਗੇ ਅਤੇ ਬਹਿਰੇ ਹੋ ਜਾਣਗੇ । ਕਿਆਮਤ ਅਚਾਨਕ ਆ ਜਾਏਗੀ । ਤਾਂ ਲੋਕ ਕਬਰਾਂ 'ਚੋਂ ਨਿਕਲ ਆਉਣਗੇ । ਇਕ ਜ਼ੋਰ ਦੀ ਅਵਾਜ਼ ਆਏਗੀ । ਉਹੀ ਅਜ਼ਾਬ ਦਾ ਦਿਨ ਹੋਏਗਾ । ਜ਼ਮੀਨ ਫੱਟ ਜਾਏਗੀ ।

ਆਕਾਸ਼ ਕੰਬਣ ਲਗੇਗਾ । ਪਹਾੜ ਉਸ ਵਾਂਗ ਉਡਣਗੇ । ਸੂਰਜ ਲਪੇਟ ਦਿਤਾ ਜਾਏਗਾ । ਤਾਰੇ ਪ੍ਰਕਾਸ਼ ਹੀਣ ਹੋ ਜਾਣਗੇ । ਸਿਰ ਤੇ ਖੌਲਦਾ ਪਾਨੀ ਸੁਟਿਆ ਜਾਏਗਾ । ਮੂੰਹ ਝੁਲਸੇ ਹੋਏ ਹੋਣਗੇ । ਨਾ ਮੌਤ ਆਏਗੀ, ਨਾ ਅਜ਼ਾਬ ਘੱਟ ਹੋਣਗੇ ।

ਉਸ ਰਾਤ ਜਦ, ਉਹ ਸੁੱਤਾ ਤਾਂ ਉਹ ਮੰਗਤੀ ਘੜੀ ਮੁੜੀ ਉਹਦੀਆਂ ਅੱਖਾਂ ਅਗੇ ਆ ਜਾਏ । ਉਹ ਅੱਖਾਂ ਬੰਦ ਕਰਦਾ । ਜ਼ੋਰ ਦੀ ਖੰਘਦਾ । ਫੇਰ ਉਠ ਬਹਿੰਦਾ । ਪਾਣੀ ਦਾ ਘੁਟ ਭਰਦਾ । ਫੇਰ ਲੇਟ ਰਹਿੰਦਾ । ਤੇ ਜਦੋਂ ਉਹਦੀ ਅੱਖ ਲਗ ਗਈ ਤਾਂ ਉਸ ਤਕਿਆ, ਉਹ ਦੋਜ਼ਖ 'ਚ ਖੜਾ ਹੈ । ਤੱਤਾ ਪਾਣੀ ਉਹਦੇ ਸਿਰ ਤੇ ਡੋਲਿਆ ਜਾ ਰਿਹਾ ਹੈ । ਉਹਦੀਆਂ ਅੱਖਾਂ ਕੱਢ ਲਿਤੀਆਂ ਗਈਆਂ ਹਨ । ਜ਼ਮੀਨ ਫ਼ਟ ਗਈ ਹੈ । ਆਕਾਸ਼ ਕੰਬ ਰਿਹਾ ਹੈ ।

ਉਹ ਡਰਿਆ ਤੇ ਇਕ ਝਟਕੇ ਨਾਲ ਉਠ ਬੈਠਾ । ਸਾਹਮਣੇ ਤਕਿਆ ਹਨੇਰੇ 'ਚ ਉਹੀ ਮੰਗਤੀ ਬੈਠੀ ਹੈ। ਉਸ ਕਮਰੇ 'ਚ ਪ੍ਰਕਾਸ਼ ਕੀਤਾ । ਉਹ ਹੈਰਾਨ ਸੀ ਕਿਤੇ ਕੁਝ ਨਹੀਂ ਸੀ । ਸਿਰਫ਼ ਖਿੜਕੀ ਬਾਹਰ ਬੇਲ ਦੇ ਬੂਟੇ ਦੇ ਕੁਝ ਪੱਤੇ ਹਿਲ ਰਹੇ ਸਨ ।

ਅਗਲੇ ਦਿਨ ਉਹ ਕੰਮ ਦੀ ਭਾਲ 'ਚ ਫੇਰ ਨਿਕਲਿਆ ਸੀ । ਸਾਰਾ ਦਿਨ ਫਿਰਨ ਤੇ ਦਫ਼ਤਰੋਂ ਦਫ਼ਤਰ ਚੱਕਰ ਲਾ ਕੇ, ਜਦ ਥਕਿਆ ਚੂਰ, ਉਹ ਰੇਲਵੇ ਸਟੇਸ਼ਨ ਦੇ ਉਰਲੇ ਪਾਸਿਉਂ ਕਿਤਾਬਾਂ ਦੇ ਸਟੋਰ ਕੋਲੋਂ ਲੰਘਿਆਂ ਤਾਂ ਉਸ ਤੱਕਿਆ, ਉਹੀ ਮੰਗਤੀ ਇਕ ਹੋਰ ਬਾਬੂ ਦੀ ਕਮੀਜ਼ ਖਿਚਦੀ ਪੈਸੇ ਮੰਗ ਰਹੀ ਸੀ । ਬਾਬੂ ਖਚਰੀਆਂ ਅੱਖਾਂ ਨਾਲ ਉਹਦੇ ਵਲ ਵਹਿੰਦਾ ਕੁਝ ਕਹਿ ਰਿਹਾ ਸੀ । ਬਾਬੂ ਨੇ ਪਾਨ ਪੀਕ ਥੁੱਕਦਿਆਂ ਉਸ ਨੂੰ ਕੁਝ ਇਸ਼ਾਰਾ ਕੀਤਾ—ਤੇ ਉਹ ਉਸ ਮਗਰ ਮਗਰ ਤੁਰ ਪਈ ਸੀ । ਉਹ ਵੀ ਉਹਨਾਂ ਪਿਛੇ ਪਿਛੇ ਹੋ ਪਿਆ । ਘੁਸ-ਮੁਸੇ ਦਾ ਵੇਲਾ ਸੀ । ਹਲਕਾ ਹਲਕਾ ਹਨੇਰਾ ਚੋਹਾਂ ਪਾਸਿਆਂ ਪੱਸਰ ਆਇਆ ਸੀ । ਤੱਕਦਿਆਂ ਤੱਕਦਿਆਂ ਉਹੀ ਬਾਬੂ ਤੇ ਉਹ ਮੰਗਤੀ ਪੁੱਲ ਲੰਘਦੇ ਤਾਰਾ 'ਚ ਕਿਤੇ ਗ਼ਾਇਬ ਹੋ ਗਏ ਸਨ । ਉਹ ਦੇਰ ਤੀਕ ਉਥੇ ਹੀ ਖੜਾ ਰਿਹਾ । ਉਹ ਨਾ ਮੁੜੇ । ਇਕ ਦੋ ਮੰਗਤੀਆਂ ਹੋਰ ਆਈਆਂ । ਪੈਸੇ ਮੰਗੇ ਤੇ ਉਹਨੂੰ ਫਕੜ ਵੇਖ ਹਸਦੀਆਂ ਹਸਦੀਆਂ ਇਕ ਦੂਜੀ ਨੂੰ ਛੇੜਦੀਆਂ ਤੁਰ ਗਈਆਂ ।

ਉਸ ਦਿਨ ਸੁਤਿਆਂ ਉਹਨੂੰ ਉਹੀ ਮੰਗਤੀ, ਉਹੀ ਦੋਜ਼ਖ, ਤੇ ਉਹੀ ਕਿਆਮਤ ਦਾ ਦਿਨ ਵਿਖਾਈ ਦਿਤਾ । ਉਹ ਸਾਰੀ ਰਾਤ ਕਲਵਲ-ਕਲਵਲ ਕਰਦਾ ਰਿਹਾ ।

ਉਸ ਨੂੰ ਉਹ ਮੰਗਤੀ ਰੋਜ਼ ਸਟੇਸ਼ਨ ਕੋਲ ਜਾਂ ਪੁੱਲ ਕੋਲ, ਜਾਂ ਕਿਤਾਬਾਂ ਦੇ ਸਟੋਰ ਲਾਗੇ, ਜਾਂ ਬੁਕਿੰਗ ਆਫ਼ਿਸ ਕੋਲ ਮਿਲ ਪੈਂਦੀ । ਕਿਸੇ ਨਾ ਕਿਸੇ ਬਾਬੂ ਮਗਰ ਲਗੀ । ਕਿਸੇ ਨਾ ਕਿਸੇ ਦੀ ਕਮੀਜ਼ ਖਿਚਦੀ । ਕਿਸੇ ਨਾ ਕਿਸੇ ਪਿਛੇ ਤੁਰਦੀ । ਕਦੀ ਖੜੀ ਹੁੰਦੀ ।

ਕਦੀ ਬੈਠੀ । ਤੇ ਕਦੀ ਆਉਣ ਵਾਲੀ ਗੱਡੀ ਦੀ ਉਡੀਕ ਕਰਦੀ ।

ਉਹ ਉਸ ਕੋਲ ਖੜ੍ਹੋ ਜਾਂਦੀ । ਉਹ ਉਹਦੇ ਵਲ ਤੱਕਦੀ । ਫਕੜ ਸੋਚ ਕੇ ਮੂੰਹ ਪਰਾਂ ਕਰ ਲੈਂਦੀ । ਉਹਨੂੰ ਮੁੰਡਿਆਂ ਦੀ ਗਲ ਚੇਤੇ ਆਂਦੀ —ਜਿਹੜਾ ਪੈਸੇ ਦਸੇ, ਇੰਨਾਂ ਨੂੰ ਜਿੱਧਰ ਮਰਜ਼ੀ ਹੈ ਲੈ ਜਾਏ ।

ਉਹ ਸਟੇਸ਼ਨ ਤੇ ਲਗੀ ਭੀੜ ਵਲ ਤੱਕ ਕੇ ਸੋਚਦਾ । ਕਿਆਮਤ ਦਾ ਰੋਜ਼ ਆ ਪੁੱਜਾ ਹੈ । ਸਭ ਤੀਵੀਆਂ ਸਭ ਮਰਦ ਆਪਣੇ ਆਪਣੇ ਕਰਮਾਂ ਦਾ ਹਿਸਾਬ ਦੇਣ ਚਲੇ ਹਨ ।

ਪਰ ਉਸ ਕੀ ਕਰਮ ਜਾਂ ਅਕਰਮ ਕੀਤੇ ਹਨ ..। ਤੇ ਉਹ ਮੰਗਤੀ... ਉਹ ਕਿਹੜੇ ਦੋਜ਼ਖ਼ 'ਚ ਜਾਏਗੀ –। ਤੇ ਫੇਰ ਉਹ ਆਪਣੇ ਦੋਸਤ ਦੀ ਕਹੀ ਗਲ ਤੇ ਤਜਵੀਰ ਤੇ ਖਿੱਝ ਖਾ ਜਾਂਦਾ ।

ਹਾਲੀ ਕਲ ਪਰਸੋਂ ਜਿਹੀ ਹੀ ਉਹ ਸ਼ਰਾਬੀ ਜਿਹਾ ਆਦਮੀ ਉਸ ਮੰਗਤੀ ਨਾਲ ਮਸ਼ਕਰੀਆਂ ਪਿਆ ਕਰ ਰਿਹਾ ਸੀ । ਉਹਦੇ ਸ਼ਰੀਰ ਦੇ ਹਰ ਅੰਗ ਤੇ ਹੱਥ ਫੇਰ ਰਿਹਾ ਸੀ । ਉਹਨੂੰ ਛੇੜਦਾ । ਤੰਗ ਕਰਦਾ । ਉਹ ਚਿੜ ਚਿੜਾ ਪੈਂਦੀ । ਕਦੀ ਹਸ ਪੈਂਦੀ ਤੇ ਹੋਲੀ ਜਿਹੀ ਉਹਦੀਆਂ ਉਂਗਲੀਆਂ ਤੇ ਦੰਦੀਆਂ ਵੱਢ ਦਿੰਦੀ । ਫੇਰ ਉਹਦੇ ਸਾਹਮਣੇ, ਰਾਤ ਦੇ ਝੁਸ—ਮੁਸੇ 'ਚ ਉਸ ਉਹਨੂੰ ਕੁਝ ਨੋਟ ਵਿਖਾਏ ਸਨ । ਤਾਂ ਉਹ ਉਹਦੇ ਮਗਰ ਮਗਰ ਤੁਰ ਪਈ ਸੀ । ਉਦਾਸ । ਨਿਮੋਝਾਣ । ਕੁਝ ਸੋਚਦੀ ਸ਼ਾਇਦ ਕੁਝ ਵੀ ਨਹੀਂ ਸੋਚਦੀ । ਤੇ ਫੇਰ ਦੋਵੇਂ ਰਿਕਸ਼ਿਆਂ ਪਿਛੋਂ ਲੰਘਦੇ ਕਿਤੇ ਅਲੋਪ ਹੋ ਗਏ ਸਨ ।

ਉਹ ਸਾਰੀ ਰਾਤ ਪਾਸੇ ਮਰੋੜਦਾ ਰਿਹਾ ਸੀ । ਇਕ ਇਕੱਲ । ਦੂਜਾ...? ਦੂਜਾ ਕੁੱਝ ਨਹੀਂ । ਅਤੇ ਉਹ ਆਪ ਮੁਹਾਰੇ ਹੱਸ ਪਿਆ । ਕਦੀ ਉਹਦਾ ਜੀ ਕਰਦਾ— ਉਹ ਉਠਕੇ ਖਿੜਕੀ ਖੋਲ੍ਹ ਕੇ ਤੇ ਚਿਲਾ ਚਿਲਾ ਕੇ ਰੋ ਪਏ । ਪਰ ਉਹ ਫੇਰ ਹੋਲੀ ਜਿਹੀ ਹੱਸ ਪਿਆ ।

ਸਵੇਰੇ ਪਹਿਲੇ ਕੰਮ ਦੀ ਤਨਖਾਹ ਮਿਲਣੀ ਹੈ । ਕੁੱਝ ਪਹਿਲੇ ਹੋਟਲ ਵਾਲੇ ਦੇ ਚੁਕਾਉਣੇ ਹਨ । ਕੱੁਝ ਚਾਹ ਵਾਲੇ ਦੇ । ਕੱੁਝ ਸਿਗਰੱਟਾਂ ਵਾਲੇ ਦੇ । ਨਹੀਂ ਸਿਗਰੱਟ ਪੀਤਿਆਂ ਤਾਂ ਉਹਨੂੰ ਵਰ੍ਹੇ ਹੀ ਹੋ ਗਏ ਹਨ । ਪਰ ਉਹ ਮੰਗਤੀ ਉਦਾਸ ਉਦਾਸ ਕਿਉਂ ਰਹਿੰਦੀ ਹੈ । ਪਿੱਛੇ ਪਿੱਛੇ ਕਿਉਂ ਤੁਰ ਪੈਂਦੀ ਹੈ । ਕੁੱਝ ਬੋਲਦੀ ਵੀ ਨਹੀਂ । ਕੁੱਝ ਪੁੱਛਦੀ ਵੀ ਨਹੀਂ । ਜਾਂਦੀ ਹੈ ਤੇ ਤੁਰ ਆਂਦੀ ਹੈ । ਕਲ ਰਾਤ...... ਕਲ ਰਾਤ ਉਹ ਉਸ ਨੂੰ ਆਪਣੇ ਪਿੱਛੇ ਪਿੱਛੇ ਲੈ ਆਏਗਾ ... ਤੇ ਉਸ ਉਠਕੇ ਖਿੜਕੀ ਖੋਲ੍ਹ ਦਿਤੀ ।

ਸਵੇਰੇ ਜਦ ਉਹ ਤਨਖਾਹ ਲੈਕੇ ਦਫਤਰੋਂ ਬਾਹਰ ਨਿਕਲਿਆ । ਤਾਂ ਸਿੱਧਾ ਹੋਟਲ ਵਾਲੇ ਵਲ ਗਿਆ । ਫੇਰ ਚਾਹ ਵਾਲੇ ਦੇ । ਫੇਰ ਸ਼ਾਇਦ ਸਿਗੱਰਟਾਂ ਵਾਲੇ ਦੇ । ਘਰ ਅਗਲੇ ਮਹੀਨੇ ਭੇਜ ਦਏਗਾ । ਐਤਕੀ ਤਾਂ ਮਸਾਂ... ... !

ਉਹਦੀ ਜੇਬ 'ਚ ਇਕ ਦਸਾਂ ਦਾ ਨੋਟ ਬਚ ਗਿਆ । ਉਹ ਸਟੇਸ਼ਨ ਵਲ ਗਿਆ । ਉਹ ਕਿਤੇ ਨਾ ਲੱਭੀ । ਕਿਤਾਬਾਂ ਦੇ ਸਟੋਰ ਤੇ ਤਕਿਆ । ਉਹ ਕਿਤੇ ਨਹੀਂ ਸੀ । ਪੁੱਲ ਪਾਰ ਦੋ ਚਕਰ ਲਾ ਆਇਆ । ਫੇਰ ਹੋਟਲ ਵਲ । ਫੇਰ ਚਾਹ ਦੀਆਂ ਦੁਕਾਨਾਂ ਵਲ । ਫੇਰ

ਸਟੇਸ਼ਨ ਵਲ। ਫੇਰ ਕਿਤਾਬਾਂ ਦੇ ਸਟੋਰ ਵਲ । ਫੇਰ ਪੁੱਲ ਵਲ। ਫੇਰ ਉਸ ਗਲੀ ਵਲ । ਫੇਰ ਤਾਰਾਂ ਵਲ। ਫੇਰ ਬੁਕਿੰਗ ਆਫਸ ਵਲ.... । ਪਰ ਸੜਕਾਂ ਸਨ ਕਿ ਤੁਰੀਆਂ ਗਈਆਂ । ਇਕ ਟਰੇਨ । ਦੂਜੀ ਟਰੇਨ । ਉਹ ਕਿਤੇ ਨਾ ਲੱਭੀ। ਅੱਜ ਕੋਈ ਵੀ ਮੰਗਤੀ ਦਿਸ ਪਵੇ।

ਥੱਕਾ ਮਾਂਦਾ, ਉਦਾਸ ਨਜ਼ਮ ਦੀ ਕਿਸੇ ਸੱਤਰ ਵਾਂਗ ਉਹ ਰਹਿ ਜਿਹਾ ਗਿਆ। ਚਲਣੋਂ ਜਿਵੇਂ ਰਹਿ ਗਿਆ ਹੋਵੇ। ਥਕਾਨ ਅੰਗ ਅੰਗ ਤੇ ਭਾਰੀ ਸੀ। ਅੱਖਾਂ ਭਰੀਆਂ ਸਨ। ਦਿਮਾਗ ਭਾਰੀ ਸੀ। ਸਾਰਾ ਦਿਨ ਉਹ ਸੜਕਾਂ ਛਾਣਦਾ ਰਿਹਾ ਸੀ। ਕੋਈ ਵੀ ਲੱਭ ਜਾਏ। ਕੋਈ ਇਕ ਅੱਧੀ...।ਅੱਜ ਤਨਖਾਹ ।

ਤੇ ਕਾਫ਼ੀ ਹਨੇਰਾ ਪਏ ਨੂੰ। ਮੂੰਹ 'ਚ ਅੱਖਾਂ 'ਚ, ਨਾਸਾਂ 'ਚ ਉਹ ਸ਼ਰਾਬ ਦੀ ਭੈੜੀ ਬੂ ਚੜ੍ਹਾਕੇ, ਡਿਗੱਦਾ ਢਹਿੰਦਾ ਰਿਕਸ਼ਾ ਸਟੈਂਡ ਤੇ ਆਇਆ। ਮਸੀਂ ਅਪਣਾ ਆਪ ਸੰਭਾਲਦਾ ਉਹ ਰਿਕਸ਼ੇ 'ਚ ਬੈਠਾ। ਰਿਕਸ਼ਾ ਵਾਲਾ ਤਿਆਰ ਖੜਾ ਸੀ। ਉਹਨੂੰ ਗੇਟ 'ਚੋਂ ਉਹੀ ਮੰਗਤੀ ਆਂਦੀ ਦਿਸੀ। ਉਹ ਝੱਟ ਉਹਨੂੰ ਇਸ਼ਾਰੇ ਨਾਲ ਬੁਲਾ ਤਿਆ। ਮੰਗਤੀ ਕੁਝ ਉਦਾਸ ਸੀ। ਉਦਾਸ ਘਰ ਵਾਂਗ। ਉਦਾਸ ਸੁਰ ਵਾਂਗ। ਉਸ ਮੰਗਤੀ ਨੂੰ ਪਿੱਛੇ ਆਉਣ ਲਈ ਇਸ਼ਾਰ ਕੀਤਾ...। ਮੰਗਤੀ ਤੁਰਨ ਲਗ ਪਈ। ਦੂਜੇ ਪੱਲ ਹੀ ਉਹਦਾ ਹੱਥ ਉਹਦੀ ਜੇਬ 'ਚ ਗਿਆ। ਇਕ ਰੁਪਿਆ ਤੇ ਕੁਝ ਪੈਸੇ ਬਾਹਰ ਆਏ। ਰਿਕਸ਼ੇ ਵਾਲਾ ਬੋਲਿਆ, "ਬਾਬੂ ਜੀ—ਸਵਾ ਰੁਪਿਆ ਲਗਣਾ ਹੈ। ਚਲਣਾ ਹੋ ਤੇ ਮਰਜ਼ੀ ਹੈ ।" ਉਸ ਹੱਥ ਅਡੋਲ ਹੀ ਜੇਬ ਅੰਦਰ ਕਰ ਲਿਆ। ਤੇ ਚੁੱਪ ਕਰਕੇ ਰਿਕਸ਼ੇ 'ਚ ਬਹਿ ਗਿਆ।

- :-o-: -

ਹਰਭਜਨ ਸਿੰਘ ਸਾਗਰ

# ਪਹਿਲੀ ਸੋਰ

ਸ਼ੀਸ਼ ਮਹਿਲ ਤਿਆਰ ਹੋ ਗਿਆ— ਅਤੇ ਉਹ ਬਹੁਤ ਖ਼ੁਸ਼ ਸੀ। ਸਚ ਮੁਚ ਇਹ ਮਹਿਲ ਉਸ ਦੀ ਕਲਾ ਦਾ ਇਕ ਬੇ-ਮਿਸਾਲ ਨਮੂਨਾ ਸੀ, ਉਸ ਦੇ ਜੀਵਨ ਦਾ ਇਕ ਮਹਾਨ ਸ਼ਾਹਕਾਰ, ਇਕ ਅਜੂਬਾ। ਮਹਿਲ ਦੀ ਸਤਵੀਂ ਤੇ ਆਖਰੀ ਮੰਜ਼ਲ ਤੇ ਆਪਣੀ ਕਲਾ ਦੀ ਮੁਕਵੀਂ ਛੁਹ ਨਾਲ ਉਸ ਨੇ ਆਪਣਾ ਸਾਮਾਨ ਸਮੇਟ ਲਿਆ ਅਤੇ ਖਿੜਕੀ 'ਚੋਂ ਸਿਰ ਕਢਕੇ ਹੇਠਾਂ ਵੇਖਿਆ। ਉਹ ਧਰਤੀ ਅਤੇ ਧਰਤੀ ਦੇ ਹਰ ਮਨੁਖ ਤੋਂ ਬਹੁਤ ਉਚਾ ਸੀ—ਸੱਤ ਮੰਜ਼ਲਾਂ ਉਚਾ। ਖ਼ੁਸ਼ੀ ਨਾਲ ਉਸ ਦਾ ਦਿਲ ਧੜਕਿਆ ਅਤੇ ਅੱਖਾ ਵਿਚ ਅਥਰੂ ਚਮਕਣ ਲਗ ਪਏ, ਜਿਵੇਂ ਨੀਲੇ ਅੰਬਰ ਤੇ ਛੋਟੇ ਛੋਟੇ ਤਾਰੇ ਝਿਲਮਿਲਾ ਰਹੇ ਹੋਣ। ਉਹ—ਇਸ ਮਹਿਲ ਦਾ ਰਾਜ—ਮਜ਼ਦੂਰ—ਮੇਅਮਾਰ। ਉਸ ਦੀ ਰੂਹ ਇਸ ਮਹਿਲ ਦੀ ਹਰ ਇਟ, ਹਰ ਪੱਥਰ ਵਿਚ ਸਮਾਈ ਹੋਈ ਸੀ।

ਝਟ ਉਸ ਦੀਆਂ ਨਜ਼ਰਾਂ ਹਾਤੇ ਦੀ ਗੇਟ 'ਚੋਂ ਅੰਦਰ ਆ ਰਹੀ ਕਾਰ ਤੇ ਪਈਆਂ। ਕਾਰ ਸ਼ੀਸ਼ ਮਹਿਲ ਦੇ ਪੋਰਚ ਵਿਚ ਆ ਖੜਤੀ ਅਤੇ ਇਕ ਆਦਮੀ ਕਾਰ 'ਚੋਂ ਬਾਹਿਰ ਨਿਕਲਿਆ—ਇਸ ਮਹਿਲ ਦਾ ਮਾਲਿਕ—ਜੋ ਇਸ ਤੋਂ ਸੱਤ ਮੰਜ਼ਲਾਂ ਹੇਠਾਂ ਸੀ। ਉਹ ਇਕ ਬੋਨਾ ਜਿਹਾ ਲਗ ਰਿਹਾ ਸੀ।

ਉਹ ਅਪਣਾ ਸਾਮਾਨ ਚੁਕ ਕੇ ਮਹਿਲ ਦੀਆਂ ਪੌੜੀਆਂ ਉਤਰਨ ਲਗਾ। ਚੌਥੀ ਮੰਜ਼ਲ ਤੇ ਉਸਨੂੰ ਉਹੀ ਆਦਮੀ ਮਿਲਿਆ, ਜੋ ਹੁਣ ਕਾਰ 'ਚੋਂ ਬਾਹਿਰ ਨਿਕਲਿਆ ਸੀ—ਇਸ ਮਹਿਲ ਦਾ ਮਾਲਕ—ਇਕ ਬੋਨਾ! ਉਸ ਵਲ ਵੇਖਕੇ ਉਹ ਜ਼ਰਾ ਕੁ ਮੁਸਕਾਇਆ ਅਤੇ ਛੇਤੀ ਛੇਤੀ ਸਾਰੀ ਮੰਜ਼ਲ ਹੇਠਾ ਉਤਰ ਗਿਆ।

ਹੁਣ ਉਹ ਧਰਤੀ ਤੇ ਸੀ—ਅਕਾਸ਼ ਤੋਂ ਇਕ ਦਮ ਸੱਤ ਮੰਜ਼ਲਾਂ ਹੇਠਾ ਅਤੇ ਉਹ ਮਾਲਕ ਸ਼ੀਸ਼ ਮਹਿਲ ਦੀ ਸਤਵੀਂ ਮੱਜ਼ਲ ਦੀ ਖਿੜਕੀ 'ਚੋਂ ਇਸ ਵਲ ਝਾਂਕ ਰਿਹਾ ਸੀ। ਉਸ ਨੇ ਮਹਿਸੂਸ ਕੀਤਾ ਜਿਵੇਂ ਉਹ ਅਜੇ ਵੀ ਮਹਿਲ ਦੀ ਸੱਤਵੀਂ ਮੰਜ਼ਲ ਤੇ ਖੜਾ ਹੈ ਅਤੇ ਉਹ ਮਾਲਕ ਹੇਠਾਂ ਧਰਤੀ ਤੇ ਅਜੇ ਵੀ ਬੌਨਾ ਜਿਹਾ ਲਗ ਰਿਹਾ ਹੈ। ਫਿਰ ਉਹ ਹੌਲੀ ਹੌਲੀ ਤੁਰਦਾ ਹਾਤੇ ਦੀ ਗੇਟ ਤੀਕ ਪੁਜਾ।

ਗੇਟ ਦੇ ਦਰਬਾਨ ਨੇ ਉਸ ਦੇ ਸ਼ਰੀਰ ਦੀ ਤਲਾਸ਼ੀ ਲਈ ਅਤੇ ਉਸ ਦੇ ਮਨ ਚੋ ਅੰਦਰ ਲੁਕ ਕੇ ਬੈਠੇ ਹੋਏ ਕਲਾਕਾਰ ਨੂੰ ਗਿਰਫ਼ਤਾਰ ਕਰ ਲਿਆ। ਉਹ ਉਸ ਕਲਾਕਾਰ ਨਾਲੋਂ ਵਿਛੜ ਕੇ ਬਹੁਤ ਦੁਖੀ ਹੋਇਆ ਅਤੇ ਆਪ ਇਕਲਾ ਹੀ ਬਾਹਰ ਨਿਕਲ ਆਇਆ ਹੁਣ ਉਹ ਖੁਸ਼ ਨਹੀਂ ਸੀ। ਬਾਹਿਰ ਆਂਦਿਆਂ ਹੀ ਉਸ ਦੇ ਮਨ ਦੀ ਇਕ ਖਿੜਕੀ ਬੰਦ ਹੋ ਗਈ ਅਤੇ ਇਕ ਨਵੀਂ ਸੋਚ ਨੇ ਪਾਸਾ ਪਰਤਿਆ। ਉਹ ਬਹੁਤ ਗੰਭੀਰ ਹੋ ਕੇ ਸੋਚਣ ਲਗਾ—"ਅਜ ਦੀ ਰਾਤ ਕਿਥੇ ਗੁਜ਼ਾਰੀ ਜਾਏ?......ਅਜ ਦੀ ਰਾਤ......!!"

—:-o-:—

ਖ਼ਾਲਿਦ ਹੁਸੈਣ

# ਮਨੁੱਖਤਾ ਦੇ ਰਾਖੇ

"ਗ਼ਰੀਬਾਂ ਦਾ ਜੀਣਾ ਵੀ ਕਿਨਾਂ ਔਖਾ ਹੁੰਦਾ ਹੈ। ਖ਼ਾਸਕਰ ਚਪਰਾਸੀਆਂ ਦਾ ਜਿਨਾਂ ਦੀ ਤਨਖ਼ਾਹ ਮਹੀਨਾ ਸੌ ਰੁਪੈ ਤੋਂ ਵਧ ਨਹੀਂ ਹੁੰਦੀ। ਉਸ ਸੌ ਰੁਪੈ ਵਿਚ ਨੰਗੀ ਨਹਾਏ ਕੀ ਤੇ ਨਚੋੜੇ ਕੀ। ਤਨਖ਼ਾਹ ਵਾਲੇ ਦਿਨ ਗ਼ਰੀਬਾਂ ਦੇ ਚਿਹਰੇ ਤੇ ਕਦੀ ਰੌਣਕ ਨਹੀਂ ਹੁੰਦੀ। ਉਸ ਦਿਨ ਉਹਨਾਂ ਦਾ ਚਿਹਰਾ ਗ਼ਮਾਂ ਤੇ ਫ਼ਿਕਰਾਂ ਦੀ ਤਸਵੀਰ ਪੇਸ਼ ਕਰਦਾ ਹੈ। ਫ਼ਿਕਰਾਂ ਦੀ ਧੁੰਦ ਉਹਨਾਂ ਦੇ ਆਕਾਰ ਨੂੰ ਅਲੋਪ ਕਰ ਦਿੰਦੀ ਹੈ। ਅਤੇ ਉਸ ਧੁੰਦ ਵਿਚੋਂ ਕਰਜ਼ਿਆਂ ਦੀ ਕਾਲਕਾ ਮਾਈ ਉਹਨਾਂ ਨੂੰ ਖਾ ਜਾਣ ਲਈ ਮੂੰਹ ਖੋਲੇ ਬੈਠੀ ਹੁੰਦੀ ਹੈ। ਇਹ ਕਰਜ਼ਾ ਲੈਣਾ ਹੀ ਪੈਂਦਾ ਹੈ... ਸੁਕੀ ਮਿਸੀ ਖਾਣ ਲਈ, ਪੁਰਾਣੇ ਲਾਣ ਲਈ, ਮਮਤਾ ਦੀ ਅੱਗ ਬੁਝਾਣ ਲਈ...ਸੌ ਰੁਪੈ ਹੁੰਦੇ ਹੀ ਕੀ ਹਨ। ਅਮੀਰ ਦੇ ਮੂੰਹ ਦਾ ਸੁਆਦ, ਵਿਲਾਇਤੀ ਸ਼ਰਾਬ ਦੀ ਇਕ ਬੋਤਲ"... ਜਮਾਲ ਆਪਣੇ ਪੁੱਤਰ ਦੀ ਮੰਜੀ ਤੇ ਬੈਠਾ ਇਨਾਂ ਹੀ ਸੋਚਾਂ ਵਿਚ ਪਿਆ ਸੀ। ਉਹਨੇ ਇਕ ਨਜ਼ਰ ਆਪਣੇ ਪੁੱਤਰ ਵਲ ਵੇਖਿਆ, ਜਿਹੜਾ ਸਖ਼ਤ ਬੁਖ਼ਾਰ ਕਾਰਣ ਨੀਮ-ਬੇਹੋਸ਼ੀ ਦੀ ਹਾਲਤ ਵਿਚ ਬੁੜ-ਬੁੜਾ ਰਿਹਾ ਸੀ ਅਤੇ ਉਸ ਨੇ ਹੱਥ ਵਿਚ ਫੜੇ ਦਸ ਰੁਪੈ ਦੇ ਨੋਟ ਨੂੰ ਘੂਖਿਆ, ਜਿਹੜਾ ਅਜ ਉਸ ਨੇ ਦਫ਼ਤਰ ਦੇ ਕੈਸ਼ੀਅਰ ਕੋਲੋਂ ਉਧਾਰ ਲਿਆ ਸੀ—ਦਸ ਰੁਪਏ ਦਾ ਨੋਟ—ਅੰਨੇ ਨੂੰ ਸੋਟੀ ਦਾ ਸਹਾਰਾ ਅਗਲਾ ਮਹੀਨਾ ਚੜਨ ਨੂੰ ਅਜੇ ਦਸ ਦਿਨ ਬਾਕੀ ਸਨ। ਇਹਨਾਂ ਦਸਾਂ ਰੁਪਿਆਂ ਵਿਚ ਉਹ ਘਰ ਦੀ ਗਡੀ ਨੂੰ ਧੱਕਾ ਦੇਵੇ ਯਾ ਫਿਰ ਆਪਣੇ ਅਸਲਮ ਨੂੰ ਕਿਸੇ ਚੰਗੇ ਜਿਹੇ ਡਾਕਟਰ ਨੂੰ ਦਸੇ। —ਅਜ ਅੱਠਾਂ ਦਿਨਾਂ ਤੋਂ ਉਸ ਦਾ ਅਸਲਮ ਬੀਮਾਰ ਹੈ—ਸਰਕਾਰੀ ਡਿਸਪੈਂਸਰੀਆਂ ਦੀ ਦਵਾ ਖਾਣ ਨਾਲ ਉਸ ਦਾ ਅਸਲਮ ਠੀਕ ਨਹੀਂ ਸੀ ਹੋਇਆ।

ਜਮਾਲ ਨੇ ਆਪਣੀ ਨਜ਼ਰ ਦਸਾਂ ਦੇ ਨੋਟ ਤੋਂ ਹਟਾ ਕੇ ਬੜੀ ਆਜਜ਼ੀ ਨਾਲ ਆਪਣੇ ਪੁੱਤਰ ਵਲ ਵੇਖਿਆ । ਉਸ ਨੇ ਅਸਲਮ ਦੀ ਨਬਜ਼ ਫੜੀ । ਉਸ ਦਾ ਸਰੀਰ ਜੇਠ ਹਾੜ ਵਾਂਗ ਭੱਖ ਰਿਹਾ ਸੀ । ਉਹ ਸੋਚਣ ਲਗਾ, "ਦਸ ਰੁਪਏ ਫ਼ੀਸ ਵਸੂਲ ਕਰਨ ਮਗਰੋਂ ਡਾਕਟਰ ਅਸਲਮ ਲਈ ਦਵਾਈ ਦਾ ਨੁਸਖ਼ਾ ਦੇਗਾ । ਪਰ ਨੁਸਖੇ ਨਾਲ ਤਾਂ ਉਸ ਦਾ ਪੁੱਤਰ ਠੀਕ ਨਹੀਂ ਹੋ ਸਕਦਾ । ਉਹ ਠੀਕ ਹੋਵੇਗਾ ਨੁਸਖ਼ੇ ਤੇ ਲਿਖਿਆਂ ਦਵਾਈਆਂ ਨਾਲ ਅਤੇ ਦਵਾਈਆਂ ਲਿਆਣ ਲਈ ਚਾਹੀਦਾ ਹੈ ਪੈਸਾ । ਪਰ ਪੈਸਾ ਕਿਥੋਂ ਆਵੇ ।" ਉਹ ਬੜੀ ਉਲਝਣ ਵਿਚ ਫਸਿਆ ਹੋਇਆ ਸੀ । ਉਸ ਦਾ ਚਿਹਰਾ ਬੇ-ਬਸੀ ਦਾ ਚਿੱਤਰ ਬਣਿਆ ਹੋਇਆ ਸੀ । ਅਸਲਮ ਦੀ ਹਾਲਤ ਉਸ ਤੋਂ ਬਰਦਾਸ਼ਤ ਨਹੀਂ ਸੀ ਹੋ ਰਹੀ । ਉਹ ਉਠ ਕੇ ਰਸੋਈ ਵਿਚ ਆਇਆ । ਪਤੀਲੀ ਵਿਚ ਪਿਆ ਦੁੱਧ ਉਹਨੇ ਚੁਲ੍ਹੇ ਤੇ ਧਰਿਆ । ਹੁਕੇ ਦੀ ਚਿਲਮ ਭਰੀ ਤੇ ਚੁਲ੍ਹੇ ਕੋਲ ਹੀ ਪਈ ਪੀੜ੍ਹੀ ਤੇ ਬਹਿ ਗਿਆ । ਉਹ ਹੁਕੇ ਦੇ ਕਸ਼ ਲਗਾਂਦਾ ਜਾਏ ਤੇ ਸੋਚਦਾ ਜਾਏ ।

"ਇਹ ਡਾਕਟਰ ਵੀ ਤੇ ਇਨਸਾਨ ਹਨ । ਉਹਨਾਂ ਦਾ ਪੇਸ਼ਾ ਮਨੁੱਖ ਦੀ ਸੇਵਾ ਕਰਨਾ ਹੁੰਦਾ ਹੈ । ਬੀਮਾਰ ਦਾ ਇਲਾਜ ਕਰਨਾ ਤਾਂ ਇਹਨਾਂ ਦਾ ਫ਼ਰਜ਼ ਹੈ । ਇਹ ਇਹਨਾਂ ਨੂੰ ਸਿਖਾਇਆ ਵੀ ਜਾਂਦਾ ਹੈ । ਕੀ ਸਾਰੇ ਸ਼ਹਿਰ ਵਿਚ ਕੋਈ ਵੀ ਅਜਿਹਾ ਡਾਕਟਰ ਨਹੀਂ ਮਿਲੇਗਾ, ਜਿਹੜਾ ਮੇਰੇ ਅਸਲਮ ਦਾ ਇਲਾਜ ਮੁਫ਼ਤ ਕਰੇ ।"

ਉਹ ਆਪਣੇ ਮਨ ਵਿਚ ਕਈ ਡਾਕਟਰਾਂ ਦੇ ਨਾਂ ਯਾਦ ਕਰਨ ਲਗਾ— "ਡਾਕਚਰ ਰਣਜੀਤ ਸਿੰਘ – ਤੋਬਾ, ਤੋਬਾ! ਇਹ ਤਾਂ ਬਿਲਕੁਲ ਕਮੀਨਾ ਹੈ— ਡਾ: ਰਿਆਜ਼ ! .. ਇਹ ਤਾਂ ਫ਼ੀਸ ਲੈਣ ਬਗ਼ੈਰ ਆਪਣੇ ਪਿਓ ਵਲ ਵੀ ਨਹੀਂ ਤੱਕਦਾ ਡਾ: ਸ਼ਰਮਾ ! ਨਹੀਂ ਨਹੀਂ ! ਇਹ ਤਾਂ ਸਿਧੇ ਮੂੰਹ ਬੀਮਾਰਾਂ ਨਾਲ ਗਲ ਨਹੀਂ ਸੀ ਕਰਦਾ । ਪਹਿਲਾਂ ਫ਼ੀਸ ਵਸੂਲ ਕਰਦਾ ਹੈ, ਫਿਰ ਮੂੰਹ ਚਾੜ ਕੇ ਗਲ... ਡਾ: ਵਰਮਾ ! ਇਹ ਨਾ ਮਨ ਵਿਚ ਆਂਦਿਆ ਹੀ ਉਹ ਕੁਝ ਮੁਕਰਾਇਆ ।

"ਸੁਣਿਆ ਹੈ ਡਾ: ਵਰਮਾ ਬਾਕੀ ਡਾਕਟਰਾਂ ਵਾਂਗ ਨਹੀਂ ਹੈ । ਉਹ ਬੜਾ ਚੰਗਾ ਆਦਮੀ ਹੈ । ਸ਼ਕਲੋਂ ਸੂਰਤੋਂ ਵੀ ਭਲਾਮਾਣਸ ਜਾਪਦਾ ਹੈ । ਉਹ ਜ਼ਰੂਰ ਮੇਰੀ ਫਰਿਆਦ ਸੁਣ ਕੇ ਮੇਰੇ ਪੁੱਤਰ ਦਾ ਇਲਾਜ ਮੁਫ਼ਤ ਕਰੇਗਾ ।"

ਸੋਚਦਿਆਂ ਹੀ ਉਸ ਦੀਆਂ ਅੱਖਾਂ ਵਿਚ ਇਕ ਚਮਕ ਪੈਦਾ ਹੋਈ ਉਹ ਉਠਿਆ । ਕਮਰੇ ਵਿਚ ਆਇਆ । ਉਹਨੇ ਅਸਲਮ ਵਲ ਤਕਿਆ, ਜਿਹੜਾ ਅਜੇ ਵੀ ਬੇਹੋਸ਼ੀ ਦੀ ਹਾਲਤ ਵਿਚ ਪਿਆ ਹੋਇਆ ਸੀ । ਫਿਰ ਉਸ ਦਾ ਮੱਥਾ ਚੁਮਿਆ ਤੇ ਬਾਹਿਰ ਆ ਗਿਆ ।

ਉਸਦੇ ਕਦਮ ਡਾਕਟਰ ਦੇ ਘਰ ਵਲ ਵਧ ਰਹੇ ਸਨ । ਉਸ ਨੂੰ ਯਕੀਨ ਸੀ ਕਿ ਡਾਕਟਰ ਵਰਮਾ ਉਸਦੀ ਬੇਨਤੀ ਜ਼ਰੂਰ ਸੁਣੇਗਾ । ਪਰ ਜਿਸ ਵੇਲੇ ਉਸ ਦੇ ਮਨ ਵਿਚ ਡਾਕਟਰ ਦੇ ਇੰਨਕਾਰ ਕਰਨ ਦਾ ਸੁਆਲ ਉਠਦਾ ਤਾਂ ਉਸ ਦੇ ਕਦਮ ਡਗ—ਮਗਾਣ ਲਗਦੇ—"ਨਹੀਂ ਨਹੀਂ ! ਡਾਕਟਰ ਜ਼ਰੂਰ ਆਵੇਗਾ । ਇਹ ਡਾਕਟਰ ਵਰਮਾ ਹੀ ਹੈ, ਜਿਹੜਾ ਗਰੀਬਾਂ ਦੇ ਕੰਮ ਆਉਂਦਾ ਹੈ ।" ਉਹ ਆਪਣੇ ਦਿਲ ਨੂੰ ਸਹਾਰਾ ਦੇਂਦਿਆਂ

ਅਗ੍ਹਾਂ ਵਧ ਰਿਹਾ ਸੀ ।

"ਡਾਕਟਰ ਵਰਮਾ ਇਕ ਨੇਕ ਇਨਸਾਨ ਹੈ। ਉਸ ਦੇ ਸੀਨੇ ਵਿਚ ਇਕ ਭਾਵਕ ਦਿਲ ਹੈ।" ਉਹਨੂੰ ਯਾਦ ਆਇਆ, "ਪਿਛਲੇ ਹਫਤੇ ਭਾਗਾਂ ਦਾ ਪੁਤਰ ਚੰਦਰ ਡਾਢਾ ਬੀਮਾਰ ਪਿਆ ਸੀ। ਉਸ ਕੋਲ ਇਲਾਜ ਲਈ ਫੁਟੀ ਕੋੜੀ ਵੀ ਨਹੀਂ ਸੀ। ਉਸ ਦੀ ਕੁੜੀ ਸਰਲਾ ਡਾਕਟਰ ਅਗੇ ਰੋਈ ਪਿਟੀ। ਡਾਕਟਰ ਦਾ ਦਿਲ ਭਰ ਆਇਆ। ਤਾਂ ਉਹ ਉਸੇ ਹੀ ਵੇਲੇ ਚੰਦਰ ਨੂੰ ਵੇਖਣ ਉਹਦੇ ਘਰ ਗਿਆ ਸੀ। ਉਸ ਦੇ ਇਲਾਜ ਨਾਲ ਚੰਦਰ ਠੀਕ ਹੋ ਗਿਆ ਅਤੇ ਫੀਸ ਵਜੋਂ ਉਨਾ ਕੋਲੋਂ ਇਕ ਦਸੀ ਵੀ ਨਹੀਂ ਲਈ। ਕਿਤਨਾ ਸ਼ਰੀਫ਼ ਹੈ ਡਾ: ਵਰਮਾ। ਇਲਾਜ ਵੀ ਮੁਫਤ, ਦਵਾਈਆਂ ਵੀ ਮੁਫਤ। ਉਹ ਇਨਸਾਨ ਨਹੀਂ ਇਕ ਦੇਵਤਾ ਹੈ—ਦੇਵਤਾ।" ਚੰਦਰ ਦੀ ਗਲ ਚੇਤੇ ਆਂਦੇ ਹੀ ਉਹ ਖੁਸ਼ੀ ਨਾਲ ਉਛਲ ਪਿਆ।

ਉਸ ਦੀ ਸੋਚਾਂ ਦੀ ਲੜੀ ਉਸ ਵੇਲੇ ਟੁਟੀ, ਜਦ ਉਹ ਡਾਕਟਰ ਵਰਮਾ ਦੇ ਫ਼ਲੈਟ ਅਗੇ ਖੜਾ ਸੀ। ਡਾਕਟਰ ਆਪਣੇ ਫ਼ਲੈਟ ਤੇ ਨਹੀਂ ਸੀ। ਉਸਦੀ ਪਤਨੀ ਕਹਿ ਰਹੀ ਸੀ, ਡਾਕਟਰ ਸਾਹਿਬ ਲਾਗੇ ਹੀ ਕਿਸੇ ਚੰਦਰ ਨੂੰ ਵੇਖਣ ਉਸ ਦੇ ਘਰ ਗਏ ਹੋਏ ਹਨ।"

ਉਹ ਵਾਪਸ ਮੁੜਿਆ ਅਤੇ ਚੰਦਰ ਦੇ ਘਰ ਵਲ ਤੁਰ ਪਿਆ—"ਮੈਂ ਡਾਕਟਰ ਨੂੰ ਜ਼ਰੂਰ ਮਿਲਣਾ ਹੈ। ਮੇਰਾ ਅਸਲਮ......ਯਾ ਅਲਾ ਤੂੰ ਹੀ ਉਸਦਾ ਰਾਖਾ ਹੈਂ!'

"ਚੰਦਰ ਸ਼ਾਇਦ ਮਿਲ ਤੇ ਗਿਆ ਹੋਵੇਗਾ। ਤਾਂ ਹੀ ਉਸਦੇ ਅੰਦਰੋਂ ਕੋਈ ਜਵਾਬ ਨਹੀਂ ਆਇਆ" ਉਹ ਕਮਰੇ ਵਲ ਵਧਿਆ। ਬੂਹਾ ਖਟ-ਖਟਾਣ ਹੀ ਲਗਾ ਸੀ ਕਿ ਇਕ ਦਮ ਰੁਕ ਗਿਆ। "ਗਰਮੀ ਦਾ ਮਹੀਨਾ ਤੇ ਕਮਰੇ ਦਾ ਬੂਹਾ ਬਾਰੀਆਂ ਬੰਦ -- ਪਰ ਅੰਦਰ ਤਾਂ ਗਲਾਂ ਹੋ ਰਹੀਆਂ ਹਨ..." ਉਹਨੂੰ ਸ਼ਕ ਹੋਇਆ। ਉਸ ਬੂਹੇ ਦੀ ਵਿੱਥ 'ਚੋਂ ਝਾਂਕਿਆ—ਕਮਰੇ ਦੇ ਅੰਦਰ ਚੰਦਰ ਦੀ ਚਿਟੀ ਚਾਦਰ ਤੇ ਦਾਗ਼ ਲਗ ਰਿਹਾ ਸੀ।

ਉਸ ਦਾ ਲਹੂ ਉਸ ਦੀਆਂ ਰਗਾਂ ਵਿਚ ਜਮ ਗਿਆ। ਅੱਖਾਂ ਪਥਰਾ ਗਈਆਂ। ਦੀਏ ਬੁਝ ਗਏ ਅਤੇ ਉਹ ਇਹ ਕਹਿੰਦਾ ਹੋਇਆ ਆਪਣੇ ਘਰ ਵਲ ਤੁਰ ਪਿਆ,"ਡਾਕਟਰ ਵਰਮਾਂ ਵੀ ਤਾਂ ਫੀਸ ਲੈਂਦਾ ਹੈ—ਬਹੁਤ ਮਹਿੰਗੀ ਫੀਸ—"

———

ਚੰਦਨ ਨੇਗੀ

# ਮੇਰਾ ਆਪਾ ਮੋੜ ਦੇ

ਅੱਜ ਇਕ ਲਾਸ਼ ਵੇਖੀ ਹੈ। ਲਾਸ਼ ਤੁਰ ਰਹੀ ਹੈ, ਆਪਣੇ ਆਪ ਕਦਮ ਪੁੱਟੀ। ਕਦੀ ਇਕ ਕਦਮ ਚੁੱਕੀ—ਕਦੇ ਦੂਜਾ। ਲਾਸ਼ ਬੜੇ ਆਰਾਮ ਨਾਲ ਚਲ ਰਹੀ ਏ। ਇਕ ਚੌੜੇ ਮੋਢੇ ਤੇ ਸਿਰ ਰਖੀ। ਬੰਦ ਅੱਖਾਂ, ਢਿਲਕੀਆਂ ਬਾਹਵਾਂ। ਇਕ ਬਾਂਹ, ਚੌੜੇ ਮੋਢੇ ਵਾਲੀ ਪਿੱਠ ਉਤੇ ਲਮਕ ਰਹੀ ਹੈ ਤੇ ਦੂਜੀ ਲੱਕ ਦੁਆਲੇ ਵੱਲੀ। ਹਰ ਕਦਮ ਨਾਲ ਹਿੱਲੀ ਜਾ ਰਹੀ ਸੀ। ਚੌੜਾ ਮੋਢਾ ਟੁਟੀ ਜਾ ਰਿਹੈ। ਪਤਲਾ ਸੁੱਕਾ ਜਿਸਮ, ਘਣੇ, ਵਾਲ ਚੰਨ ਵਰਗਾ ਗੋਲ ਚਿਹਰਾ, ਸਾਂਵਲਾ ਸਾਂਵਲਾ। ਵਡੇ ਵਡੇ ਹੱਥ ਤੇ ਲੰਮੀਆਂ ਲੰਮੀਆਂ ਉਂਗਲਾਂ। ਲੰਮੀਆਂ ਉਂਗਲਾਂ ਨੇ ਲਾਸ਼ ਨੂੰ ਫੜਿਆ ਹੋਇਐ ਤੇ ਲਾਸ਼ ਉਹਦੇ ਕਦਮਾਂ ਨਾਲ ਪੈਰ ਹਿਲਾਂਦੀ ਚਲ ਰਹੀ। ਕਦੀ ਕਦੀ ਉਹ ਆਪਣੇ ਮੋਢੇ ਨੂੰ ਉੱਚਾ ਅਕੜਾ, ਆਪਣੀ ਗੋਲ ਗੋਲ, ਗਰਮ ਗਰਮ ਗੱਲ੍ਹ ਨੂੰ ਠੰਢੀ, ਬੇ ਜਾਨ, ਮੁਰਦਾ ਗੱਲ੍ਹ ਉਤੇ ਰਖ ਲੈਂਦੇ। ਕਦੀ ਗਰਮ ਗਰਮ ਸਾਹਵਾਂ ਨਾਲ ਠੰਢੀਆਂ ਆਹਵਾਂ ਭਰਦੇ ਤੇ ਗਰਮ ਗਰਮ ਅੱਥਰੂਆਂ ਨਾਲ ਅੱਖਾਂ।

ਉਹ ਕੋਈ ਟੁਰੀ ਜਾ ਰਿਹੈ। ਹਲਕੇ ਨੀਲੇ ਅਸਮਾਨੀ ਰੰਗੀ ਸਾਹੜੀ ਵਿਚ ਲਿਪਟੀ ਲਾਸ਼ ਉਸ ਦੇ ਜਿਸਮ ਨਾਲ ਲਿਪਟੀ ਟੁਰੀ ਜਾ ਰਹੀ ਹੈ। ਸ਼ਾਇਦ ਉਸ ਨੂੰ ਖੁਲ੍ਹੇ ਅਸਮਾਨੀ ਰੰਗ ਨਾਲ ਮਿਲਦੀ-ਅਸਮਾਨੀ ਰੰਗੀ ਸਾੜ੍ਹੀ ਚੰਗੀ ਲਗਦੀ ਹੈ। ਨਹੀਂ ਤਾਂ ਕਫਨ ਤਾਂ ਚਿੱਟਾ ਹੁੰਦੈ। ਚਿੱਟਾ ਕੋਰਾ ਕਫਨ। ਸਾੜੀ ਦਾ ਲੜ ਉਸਦੀ ਪਿੱਠ ਤੇ ਲਮਕ ਰਹੈ। ਲਾਸ਼ ਦੇ ਕਾਲੇ ਸਿਆਹ ਵਾਲ ਹਵਾ ਵਿਚ ਖੁਲ੍ਹੇ ਉੱਡ ਰਹੇ ਨੇ। ਇਕ ਮੋਢਿਓਂ ਦੂਜੇ 'ਤੇ, ਤੇ ਦੂਜਿਓਂ ਫੇਰ ਪਹਿਲੇ ਤੇ।

ਉਹ ਟੁਰੀ ਜਾ ਰਿਹੈ...ਟੁਰੀ ਜਾ ਰਿਹੈ।

ਉਹਨੇ ਆਪਣਾ ਮੂੰਹ ਫੇਰ ਕੇ ਲਾਸ਼ ਦੇ ਗੁਲਾਬੀ ਬੁਲ੍ਹਾਂ ਦੀਆਂ ਨੁੱਕਰਾਂ ਉਤੇ ਆਪਣੇ ਬੁਲ੍ਹ ਰਖ ਦਿਤੇ। ਨਾਲ ਹੀ ਓਹਦੀਆਂ ਅੱਖਾਂ ਭਰ ਆਈਆਂ ਤੇ ਲਾਸ਼ ਦੀ ਗਰਦਨ ਤੁੰ ਹੁੰਦੇ ਬਲਾਉਜ਼ ਦੀਆਂ ਦੋਹਾਂ ਨੁਕਰਾਂ ਵਿਚ ਜਾ ਅਭੇਦ ਹੋ ਗਏ ਉਹ ਅੱਥਰੂ .. ਰੁਏ ਬੁਲ੍ਹਾਂ ਦੇ ਹੰਝੂ...।

ਉਸ ਨੇ ਭਾਂਤ ਭਾਂਤ ਦੇ ਬੁਲ੍ਹ ਵੇਖੇ ਸਨ, ਛੋਹੇ ਸਨ। ਛੂ ਕੀ ਮਾਣੇ ਸਨ, ਹੰਡਾਏ ਸਨ। ਮੋਟੇ, ਪਤਲੇ, ਭਰਵੇਂ, ਮੁਲਾਇਮ, ਰਸਦਾਰ ਵੀ...। ਗੁਲਾਬ ਦੀਆਂ ਪਿਆਜ਼ੀ ਪਤੀਆਂ ਵਰਗੇ। ਤਾਜ਼ੀ ਤਾਜ਼ੀ ਤਰੇਲ ਜਿਹੇ। ਹਰ ਜੋੜੀ ਦਾ ਆਪਣਾ ਆਪਣਾ ਸੁਆਦ ਹੁੰਦੇ !!

ਨਮਕੀਨ ! ਰਸ-ਭਿੰਨੇ, ਮਿਠੇ ਮਿਠੇ, ਖੁਸ਼ਬੂਦਾਰ, ਲਾਲ ਲਾਲ, ਗੁਲਾਬੀ ਗੁਲਾਬੀ, ਮਿਟਿਆਲੇ ਤੇ ਕਹੇ ਕਹੇ ਹੋਰ। ਉਸ ਨੇ ਲਾਸ਼ ਨੂੰ ਇਕ ਵਾਰੀ ਹੋਰ ਘੁਟਆ ਤੇ ਜ਼ੋਰ ਦੀ ਚੁੰਮ ਲਿਆ। ਕਾਸ਼ ! ਕਦੀ ਉਹ ਜੀਉਂਦੇ ਜਿਸਮ ਨੂੰ ਵੀ ਇਦਾਂ ਚੁੰਮ ਸਕਦਾ ! ਘੁੱਟ ਸਕਦਾ !!

ਤੇ ਉਹ ਟੁਰੀ ਜਾ ਰਿਹਾ ਸੀ। ਟੁਰੀ ਜਾ ਰਿਹਾ ਸੀ। ਉਸ ਨੂੰ ਰੱਬ ਤੇ ਕਿੰਨਾ ਤਰਸ ਆਇਆ। ਉਹ ਹਰ ਬੁੱਤ ਆਪ ਬਣਾਂਦੈ, ਹਰ ਅੰਗ ਆਪ ਘੜਦੈ। ਕਿੰਨਾ ਸੁਚੱਜਾ ਘੁਮਿਆਰ ਹੈ। ਬਣਾਂਦੈ, ਸਵਾਰਦੈ, ਰੂਪ ਦਿੰਦੈ। ਕਦੀ ਕਦੀ ਉਸ ਕੋਲ ਮਿੱਟੀ ਘਟ ਜਾਂਦੀ ਹੈ ਤਾਂ ਫੀਨੇ ਫੀਨੇ, ਕੋਝੇ ਕੋਝੇ, ਡਿੰਗੇ ਟੇਢੇ ਬਣਾ ਦਿੰਦੈ। ਜਾਂ ਉਸਦਾ ਮੂਡ ਆਫ ਹੋਵੇ ਤਾਂ ਗਲੋਂ ਲਾਹੀ ਜਾਂਦੈ ਵੰਗਾਰ ਕਟੀ ਜਾਂਦੈ, ਜੇ ਮਿੱਟੀ ਵਧ ਜਾਏ ਤਾਂ ਐਵੇਂ ਹੀ ਥੱਪ ਦੇਂਦੈ ! ਤੇ ਜੇ ਕਦੀ ਵਿਹਲ ਵੇਲੇ ਬਹਿ ਕੇ ਬਣਾਏ–ਕਿਸੇ ਦਰੱਖਤ ਦੀ ਛਾਵੇਂ ਬਹਿਕੇ... ਇਕਾਂਤ 'ਚ !! ਕਾਸ਼ !!! ਤਾਂ ਇਹੋ ਜਿਹਾ ਬੁਤ-ਤੇ ਉਸ ਨੇ ਲਾਸ਼ ਨੂੰ ਇਕ ਵਾਰੀ ਫੇਰ ਘੁਟਿਆ।

ਫੇਰ ਇਹ ਵੀ ਕੀ ਹੋਇਆ ਆਪੇ ਰੱਬ ਬਣ ਕੇ ਬੈਠ ਜਾਂਦੈ ਤੇ ਕਿਸੇ ਇਕ ਵੀ ਬੁੱਤ ਨੂੰ ਨਹੀਂ ਮਾਣ ਸਕਦਾ।

ਲਾਸ਼ ਦਾ ਚੌੜਾ ਮੱਥਾ ਉਹਦੀ ਠੰਡੀ ਕੋਲ ਪਲਮ ਆਇਆ। ਉਸ ਨੇ ਗਿੱਲੀਆਂ ਅੱਖਾਂ ਨਾਲ ਠੰਢੇ ਠਾਰ, ਪੀਲੇ ਪੈਂਦੇ ਚਿਹਰੇ ਵਲ ਤਕਿਆ–ਬੰਦ ਅੱਖਾਂ, ਲੰਮੀਆਂ ਲੰਮੀਆਂ ਪਲਕਾਂ, ਆਰਾਮ ਵਿਚ ਪਿਆ ਪਤਲਾ ਜਿਹਾ ਨੋਕਦਾਰ ਨਕ। ਛੋਟੀ ਜਿਹੀ ਗੋਲ ਠੋਡੀ ਤੇ ਇਕ ਪਾਸੇ ਕਾਲਾ ਜਿਹਾ ਤਿਲ।

ਤੇ ਉਸ ਨੂੰ ਇਕ ਮਿਠਾਸ ਜਹੀ ਤਰਸਾ ਤਰਸਾ ਗਈ।

ਉਹ ਜੋਗੀ ਦਰਵਾਜ਼ਾ (ਮੜ੍ਹੀਆਂ ਨੂੰ ਜਾਂਦਾ ਰਾਹ) ਦੀ ਪੌੜੀਆਂ ਉਤਰ ਰਿਹਾ ਸੀ। ਇਕ ਹੱਥ ਨਾਲ ਉਸ ਜੇਬ ਵਿਚ ਪਈ ਡੱਬੀ 'ਚੋਂ ਇਕ ਸਿਗਰਟ ਕਢਿਆ ਤੇ ਮੂੰਹ ਵਿਚ ਰਖ ਲਿਆ ਤੇ ਫੇਰ ? ਇਕੋ ਹੱਥ ਨਾਲ ਤੀਲੀ ਬਾਲੀ।

"ਇਸ ਇਕੋ ਤੀਲੀ ਦੀ ਅੱਗ ਨਾਲ ਤੂੰ-ਤੂੰ ਮੇਰੀ ਚਿਤਾ ਬਾਲੀਂ ਤੇ ਫੇਰ ਜਦ

ਵੀ ਤੂੰ ਸਿਗਰਟ ਸੁਲਗਾਏਂ ਮੇਰੀ ਚਿਤਾ ਯਾਦ ਆ ਜਾਇਆ ਕਰੇਗੀ ਤੈਨੂੰ।" ਉਸ ਨੂੰ ਵਰ੍ਹਿਆਂ ਪਹਿਲਾਂ ਕਹੇ ਕਿਸੇ ਦੇ ਬੋਲ ਚੇਤੇ ਆਏ ਉਸ ਝਟ ਤੀਲੀ ਭੁੰਜੇ ਸਿਟ ਦਿਤੀ ਤੇ ਸੁਲਗੀ ਸਿਗਰਟ ਵੀ।

ਉਹਨੇ ਲਾਸ਼ ਨੂੰ ਇਕ ਡੂੰਘੀ ਜਿਹੀ ਕਬਰ ਕੱਢ, ਦੱਬਣ ਲਈ ਸੋਚਿਆ, ਕਬਰ ਪੁਟ ਕੇ। ਉਹਨੂੰ ਚਿਤਾ ਵਿਤਾ ਦੀ ਕੀ ਲੋੜ ਹੈ ? ਨਾ ਬਣਾਉਣੀ ਪਏ ਤੇ ਨਾ ਸੁਲਗਾਉਣੀ।

ਪਰ ਨਹੀਂ ! ਕਬਰ ਵਿਚ ਤਾਂ ਉਸਦੀਆਂ ਪਿਆਰ ਕੀਤੀਆਂ ਬੁਲੀਆਂ ਨੂੰ ਕੀੜੇ ਖਾ ਜਾਣਗੇ— ਮਿਟੀ 'ਚ !... ਨਹੀਂ... – ਨਹੀਂ।

ਤੇ ਉਹ ਤ੍ਰਾਹ ਤ੍ਰਾਹ ਪਿਆ।

ਹੁਣ ਉਹ ਤਵੀ (ਦਰਿਆ) ਦੇ ਕੰਢੇ ਖੜਾ ਸੀ। ਲਾਸ਼ ਉਸ ਦੇ ਮੋਢੇ ਤੇ ਢਿਲਕੀ ਹੋਈ, ਅੱਧ ਚੁਕੀ ਜਿਹੀ ; ਉਹ ਥਕ ਵੀ ਤਾਂ ਗਿਆ ਸੀ, ਉਮਰਾਂ ਦੀ ਵਾਟ, ਇਕ ਲੰਮਾਂ ਪੈਂਡਾ, ਤੇ ਉਹ ਇਕੱਲਾ–ਅਧ ਅਧਾ। ਉਸ ਲਕੜਾਂ ਦੀ ਸੇਜ ਬਣਾਈ ਤੇ ਹਲਕੇ ਨੀਲੇ ਅਸਮਾਨੀ ਰੰਗ ਦੀ ਸਾੜ੍ਹੀ ਵਿਚ ਲਿਪਟੀ ਲਾਸ਼ ਨੂੰ ਲਿਟਾ ਦਿਤਾ। ਇਕ ਵੇਰਾਂ ਫਿਰ ਲਾਸ਼ ਨੂੰ ਚੁੰਮਿਆ, ਆਖਰੀ ਵਾਰੀ, ਅੱਖਾਂ ਤੇ, ਗੱਲਾਂ ਤੇ, ਠੋਡੀ ਤੇ, ਪਿਆਰ ਦੇ ਮੋਤੀਆਂ ਨੇ ਸਾਰੇ ਮੂੰਹ ਨੂੰ ਭਿਉਂ ਦਿਤਾ। ਇਕ ਵਾਰੀ ਫੇਰ ਛਾਤੀ ਤੇ ਸਿਰ ਰਖ ਕੇ ਉਹ ਭੁੱਬਾਂ ਮਾਰ ਕੇ ਰੋ ਪਿਆ। ਜ਼ੋਰ ਦੀ। ਹੋਰ ਜ਼ੋਰ ਦੀ। ਰੋਂਦਾ ਗਿਆ—ਰੋਂਦਾ ਗਿਆ।

ਉਹ ਲਾਸ਼ ਕਿਸੇ ਤੋਂ ਪਛਾਣੀ ਨਹੀਂ ਗਈ। ਉਹ ਸਾਹੜੀ ਕਿਸੇ ਤੋਂ ਸੰਭਾਲੀ ਨਾ ਗਈ ਤੇ ਉਹ ਬੰਦਾ ਉਥੇ ਬੈਠਾ ਹੀ ਰੋਂਦਾ ਰਿਹਾ, ਰੋਂਦਾ ਰਿਹਾ।

ਮੈਂ ਹਲਕੇ ਰੰਗ ਦੀ ਨੀਲੀ ਅਸਮਾਨੀ ਸਾਹੜੀ ਬਹੁਤ ਪਾਂਦੀ ਹਾਂ। ਸਾਹੜੀ ਜੋ ਮੇਰੀ ਨਹੀਂ, ਸਾਹੜੀ ਜੋ ਮੇਰੀ ਹੀ ਸੀ।

————

## ਸੁਖਬੀਰ ਕੌਰ

# ਤੀਲੇ ਖਿਲਰ ਗਏ

ਇਹ ਕੌਣ ਉਹਨੂੰ ਯਾਦ ਆ ਰਿਹਾ ਸੀ ? ਉਸ ਦੀਆਂ ਪਲਕਾਂ ਭਿੱਜ ਭਿੱਜ ਜਾਂਦੀਆਂ ਸਨ। ਅਜ ਰਾਜ ਦਾ ਦਿਲ ਭੁਬੀ ਭੁਬੀ ਰੋਣ ਨੂੰ ਕਰ ਰਿਹਾ ਸੀ। ਉਸ ਦਾ ਮਨ ਖੁਸੂ ਖੁਸੂ ਹੋ ਰਹਿਆ ਸੀ। ਅਜ ਉਸ ਨੂੰ ਕੀ ਹੁੰਦਾ ਜਾ ਰਹਿਆ ਸੀ ਵਿਹੜੇ ਵਿਚ ਬੈਠਾ ਉਹ ਕਿਹੜੇ ਵਹਿਣਾ ਵਿਚ ਵਹਿੰਦਾ ਜਾ ਰਿਹਾ ਸੀ ? ਇਸ ਉਖੜੇ ਮਨ ਦੀ ਉਸ ਨੂੰ ਖੁਦ ਹੀ ਸਮਝ ਨਹੀਂ ਸੀ ਆ ਰਹੀ। ਉਸ ਨੂੰ ਆਪਣਾ ਆਪ ਗਵਾਚਿਆ ਹੋਇਆ ਅਨੁਭਵ ਹੋ ਰਿਹਾ ਸੀ। ਮੇਜ਼ ਤੇ ਪਏ ਹੋਏ ਕਾਰਡ ਵੱਲ ਇਕ ਟਿੱਕ ਵੇਖਦਾ ਹੋਇਆ ਰਾਜ ਰੋਣਹੱਕਾ ਹੋ ਗਿਆ ਸੀ।

ਸੂਰਜ ਲਹਿੰਦਾ ਜਾ ਰਿਹਾ ਸੀ, ਚੀਂ ਚੀਂ ਦੀ ਆਵਾਜ਼ ਨੇ ਰਾਜ ਨੂੰ ਚੌਂਕੰਨਿਆਂ ਕਰ ਦਿੱਤਾ। ਵਿਹੜੇ ਦੀ ਸਾਹਮਣੀ ਦੀਵਾਰ ਤੇ ਇਕ ਨੀਲੇ ਰੰਗ ਦਾ ਲਕੜੀ ਦਾ ਬੋਰਡ ਲਗਾ ਹੋਇਆ ਸੀ। ਜਿਸ ਦੇ ਇਕ ਕੌਣੇ ਤੇ ਚਿੱੜੀ-ਚਿੜੇ ਦੇ ਜੋੜੇ ਨੇ ਆਪਣੀ ਮਿੰਨੀ ਜਿਹੀ ਜੀਵਕਾ ਨਿੱਕਿਆਂ ਨਿੱਕਿਆਂ ਤੀਲੀਆਂ ਦਾ ਘਰ ਬਣਾਇਆ ਹੋਇਆ ਸੀ।

ਰਾਜ ਬਹੁਤ ਦਿਨਾਂ ਤੋਂ ਇਹਨਾਂ ਜਿੰਦੜੀਆਂ ਦੀ ਮਿਹਨਤ ਨੂੰ ਵੇਖ ਰਿਹਾ ਸੀ। ਬਹੁਤਾ ਕਰਕੇ ਚਿੱੜਾ ਬਾਹਰ ਤੀਲੀਆਂ ਲੈਣ ਵਾਸਤੇ ਜਾਂਦਾ ਤੇ ਚਿੱੜੀ ਆਪਣੇ ਨਿੱਕੇ ਜਿਹੇ ਘਰ ਦੀ ਰੱਖਵਾਲੀ ਵਾਸਤੇ ਉਸ ਬੋਰਡ ਦੇ ਇਕ ਕੋਨੇ ਤੇ ਬੈਠੀ ਆਪਣੇ ਪ੍ਰੀਤਮ ਦੀ ਉਡੀਕ ਕਰਦੀ। ਜੇ ਥੋੜੀ ਦੇਰ ਲਗ ਜਾਂਦੀ ਤੇ ਚਿੱੜੀ ਉਡ-ਪੁਡ ਜਾਣੀ ਤਰਲੋ ਮੱਛੀ ਹੋਈ ਇੱਧਰ ਉੱਧਰ ਫੁਰ ਕਰਕੇ ਉਡਦੀ ਤੇ ਚਿੱੜੇ ਦੀ ਭਾਲ ਵਿਚ ਤੜਫਤੀ। ਰਾਜ ਇਸ ਨਿੱਕੀ ਜਿਹੀ ਜਿੰਦ ਦੀ ਤੜਫ ਦੇਖ ਕੇ ਸੋਚਦਾ "ਕੀ ਯੋਗਤਾ ਵੀ ਮੇਰੇ ਵਾਸਤੇ

ਇਸੇ ਤਰ੍ਹਾਂ ਵਿਛੋੜੇ ਦੇ ਸੇਕ ਵਿਚ ਸਿਕਦੀ ਹੋਵੇਗੀ ?" ਨਹੀਂ ! ਨਹੀਂ ! ਰਾਜ ਇਕ ਦਮ ਤੜਫ ਉੱਠਦਾ।

ਅਜੇ ਕਲ ਦੀ ਗੱਲ ਹੀ ਤੇ ਹੈ। ਮੈਂ ਯੋਗਤਾ ਨੂੰ ਆਪਣੀਆਂ ਬਾਂਹਵਾਂ ਵਿਚ ਲੈਕੇ ਨਿੱਘੀ ਜਿਹੀ ਗਲਵਕੜੀ ਵਿਚ ਕਸ ਕੇ ਆਖਿਆ ਸੀ। ਮੇਰੀਏ ! ਜਿੰਦੇ। ਯੋਗਤਾ ਮੈਂ ਜਲਦੀ ਹੀ ਤੈਨੂੰ ਸਿਹਰੇ ਲਾਕੇ ਲੈਣ ਆਵਾਂ ਗਾ ਤੇ ਤੂੰ ਸੱਜਕੇ ਡੋਲੀ ਵਿਚ ਪੈਕੇ ਸੁਖਾਲ ਸ਼ਗਣਾਂ ਨਾਲ ਮੇਰੇ ਘਰ ਆਵੇਂਗੀ। ਉਹਦੋਂ ਇਹ ਨਿੱਕਾ ਜਿੱਹਾ ਮੇਰਾ ਘਰ ਪਿਆਰ ਦਾ ਸ਼ੀਸ਼ ਮਹੱਲ ਦਿਸੇਗਾ।

ਤੂੰ ਲਾਲ ਕਪੜਿਆਂ ਵਿਚ ਵਲੇਟੀ ਹੋਈ ਹੱਥ ਲਾਲ ਚੂੜਾ ਤੇ ਤਲੀਆਂ ਤੇ ਸ਼ਗਣਾਂ ਦੀ ਮਹਿੰਦੀ ਲਾਕੇ ਵਿਚ ਵਹੁਟੀ ਬਣੀ ਹੋਈ ਜਾਗੀ, ਤੇ ਮੈਂ ਤੇਰੀਆਂ ਤਲੀਆਂ ਨੂੰ ਚੁੰਮ ਚੁੰਮ ਕੇ ਤੇਰੀ ਮਹਿੰਦੀ ਦਾ ਰੰਗ ਹੋਰ ਲਸ਼ਕਾ ਦਿਆਂਗਾ। ਯੋਗਤਾ ਮੇਰੀਆਂ ਪਿਆਰ ਵਿਚ ਭਿੱਜੀਆਂ ਗਲਾਂ ਸੁਣ ਕੇ ਰੋਈ ਜਾ ਰਹੀ ਸੀ ਤੇ ਉਸ ਦਿਆਂ ਅਥਰੂਆਂ ਮੈਨੂੰ ਹੋਰ ਵੀ ਮਜਬੂਰ ਕੀਤਾ ਸੀ ਆਪਣੇ ਨਾਲ ਘੋਟਣ ਤੇ ! ਮੈਂ ਪੁਛਿਆ ਸੀ ਯੋਗਤਾ ਕੀ ਗਲ ਏ ? ਉਤਰ ਵਿਚ ਉਹ ਕੁਝ ਨਾ ਬੋਲੀ। ਉਸ ਦੀ ਚੁੱਪ ਨੇ ਮੇਰੇ ਕਲੇਜੇ ਦਾ ਰੁਘ ਭਰ ਲਿਆ ਸੀ। ਮੈਂ ਘਬਰਾਇਆ ਹੋਇਆ ਬਾਰ ਬਾਰ ਪੁੱਛੀ ਜਾ ਰਿਹਾ ਸੀ। ਮੇਰੇ ਘੜੀ ਘੜੀ ਪੁੱਛਣ ਤੇ ਉਹ ਮਧਮ ਜਿਹੀ ਅਵਾਜ਼ ਵਿਚ ਬੋਲੀ ਸੀ। "ਰਾਜ ਜੀ ਤੁਸੀਂ ਆਪਣਾ ਪਿਆਰਾ ਘਰ ਕਦੋਂ ਬਣਾਵੋਗੇ। ਜਿਸ ਵਿਚ ਮੈਨੂੰ ਵਹੁਟੀ ਬਣਾਕੇ ਲੈ ਆਉਗੇ ?" ਯੋਗਤਾ ਦੇ ਇਸ ਉਤਰ ਨੇ ਮੇਰੀ ਗਲਵਕੜੀ ਨੂੰ ਢਿੱਲਾ ਪਾ ਦਿਤਾ ਸੀ। ਮੈਂ ਆਪਣੇ ਆਪ ਨੂੰ ਕੋਸਣ ਦਾ ਜਤਨ ਕੀਤਾ ਸੀ। ਘਰ—ਘਰ—ਘਰ, ਇਹ ਕਦੋਂ ਬਣੇਗਾ ? ਮੇਰੇ ਆਪਣੇ ਕੋਲ ਇਸ ਦਾ ਉੱਤਰ ਨਹੀਂ ਸੀ।

ਰਾਤ ਇਤਨੀ ਗਹਿਰੀ ਹੋ ਗਈ ਸੀ। ਪੂਰੇ ਚੰਨ ਦੀ ਚਾਨਣੀ ਰਾਜ ਉਤੇ ਅਣ-ਮਸੂਸਿਆ ਦੁੱਧ ਡੋਲ ਰਹੀ ਸੀ, ਚੰਨ ਜਿਵੇਂ ਸਾਰੇ-ਦਾ-ਸਾਰਾ ਵਿਹੜੇ ਵਿਚ ਆ ਲੱਥਾ ਹੋਵੇ। ਚੰਨ-ਚਾਨਣੀ ਵਿਹੜੇ ਵਿਚ ਲਿਸ਼ਕ ਲਿਸ਼ਕ ਪੈਂਦੀ ਸੀ। ਰਾਤ ਠੰਡੀ ਮਿੱਠੀ ਸੀ। ਸ਼ਰੀਰ ਨੂੰ ਸਵਾਦੀ ਲਗਣ ਵਾਲਾ ਪਾਲਾ ਸੀ। ਉਹ ਕਿਉਂ ਇੰਜ ਵਿਹੜੇ ਵਿਚ ਬੈਠਾ ਸੀ ? ਰਾਜ ਨੂੰ ਕਿਸ ਦੀ ਉਡੀਕ ਸੀ ? ਜਿਵੇਂ ਇਕ ਨੱਸ਼ਾ ਨਸ਼ਾ ਉਸ ਨੂੰ ਚੜ੍ਹ ਰਿਹਾ ਹੋਵੇ। ਉਹ ਆਪਣੇ ਆਪ ਤੇ ਮਧ-ਹੋਸ਼ੀ ਛਾਈ ਅਨੁਭਵ ਕਰ ਰਿਹਾ ਸੀ।

ਇਸ ਦੁੱਧ-ਚਿੱਟੀ ਚਾਨਣੀ ਵਿਚ ਉਸਦੇ ਕੰਨਾਂ ਵਿਚ ਚਿੜੇ-ਚਿੜੀ ਦੀ ਸਾਂਝੀ ਸੰਗੀਤ-ਮਈ ਆਵਾਜ਼ ਪਈ। ਉਹ ਪਿਆਰਾ ਜੋੜਾ ਇਕ ਦੂਜੇ ਨਾਲ ਚੁੰਜਾਂ ਜੋੜ ਆਪਣੇ ਤੀਲਿਆਂ ਦੇ ਘਰ ਵਿਚ ਬੈਠੇ ਸਨ, ਥੋੜੀ ਦੇਰ ਬਾਦ ਦੋਵਾਂ ਦੀ ਰਲਵੀਂ ਆਵਾਜ਼ ਆਉਂਦੀ ਚੀਂ ਚੀਂ। ਸ਼ਾਇਦ ਉਹ ਆਪਣੀ ਬੋਲੀ ਵਿਚ ਪਿਆਰ ਕਲੋਲ ਕਰ ਰਹੇ ਸਨ ਜਾਂ ਉਹ ਖੁਸ਼ੀਆਂ ਦੇ ਗੀਤ ਗਾ ਰਹੇ ਸਨ। ਜਿਵੇਂ ਚਿੜਾ ਕਹਿ ਰਿਹਾ ਸੀ, "ਨੀ, ਚਿੜੀਏ ! ਮੈਂ ਤੈਨੂੰ ਬੜੀਆਂ ਮਸੀਬਤਾਂ ਝਲਕੇ ਸਹੇੜਿਆ ਹੈ, "ਜਾਂ ਕਹਿ ਰਿਹਾ ਹੋਵੇ, "ਇਹ ਘਰ ਮੈਂ ਆਪਣੇ ਤੇ ਤੇਰੇ ਬੱਚਿਆਂ ਵਾਸਤੇ ਬਣਾਇਆ ਏ, ਹੁਣ ਤੂੰ ਅੰਡੇ ਦੇਵੇਂਗੀ, ਅੰਡਿਆਂ ਦੀ ਰੱਖਵਾਲੀ ਮੈਂ ਕਰਾਂਗਾ, ਕਿਉਂਕਿ ਸਾਡਾ ਦੁਸ਼ਮਣ ਕਾਂ ਸਾਡੇ ਅੰਡੇ ਕਿਤੇ ਪੀ ਨਾ

ਜਾਵੇ !! ਤੂੰ ਬਾਹਰ ਫਿਰਨ ਜਾਵੇਂ ਗੀ ਤੇ ਮੈਂ ਘਰ ਬੈਠਾਂਗਾ"। ਰਾਜ ਇਹ ਕੁਝ ਸੋਚਦਾ " ਕਿ ਸੱਚ-ਮੁੱਚ ਹੀ ਪਿਆਰ ਦੇ ਰਾਹ ਵਿਚ ਕੋਈ ਨਾ ਕੋਈ ਕਾਂ ਜ਼ਰੂਰ ਆ ਟਪਕਦਾ ਹੈ।

ਨਹੀਂ ! ਨਹੀਂ ! ਮੈਂ ਚਿੱੜੀ-ਚਿੜੇ ਦੇ ਅੰਡੇ ਕਾਂ ਨੂੰ ਨਹੀਂ ਪੀਣ ਦੇਵਾਂਗਾ, ਉਸ ਕਾਂ ਨੂੰ ਹੱਥਾਂ ਵਿਚ ਮਧੋਲ ਦਿਆਂਗਾ। ਮੈਂ ਆਪ ਰਖਵਾਲੀ ਕਰਾਂ ਗਾ ਤੇ ਰਾਖਾ ਬਣਾਂ ਗਾ ਇਹਨਾਂ ਦਾ ਰੱਬ, ਹਾਂ ਰੱਬ ਉਹ ਹੀ ਹੈ ਜੋ ਦੂਜਿਆਂ ਦੇ ਪਿਆਰ ਤੇ ਸੱਚ ਵਾਸਤੇ ਆਪਣੀ ਕੁਰਬਾਨੀ ਦੇ ਦੇਂਦਾ ਹੈ—ਹਾਂ, ਤੇ ਕੁਝ ਵਕਤ ਤੋਂ ਬਾਦ ਉਹਨਾਂ ਅੰਡਿਆਂ ਵਿਚੋਂ ਨਿੱਕੇ ਨਿੱਕੇ ਤੇ ਪਿਆਰੇ ਬਿਨਾ ਪਰਾਂ ਤੋਂ ਬਿੰਨਾ ਸੋਚਾਂ ਤੋਂ ਬੱਚੇ ਨਿਕਲਣਗੇ। ਉਹਨਾਂ ਬੱਚਿਆਂ ਵਾਸਤੇ ਮਾਂ—ਪਿਉ ਦੋਵੇਂ ਮਿਲਵੀਂ ਮਿਹਨਤ ਨਾਲ ਚੋਗਾ ਇੱਕਠਾ ਕਰਨਗੇ ਤੇ ਬੱਚਿਆਂ ਦੇ ਮੂੰਹ ਪਾਉਣਗੇ। ਜਦੋਂ ਚਿੱੜਾ-ਚਿੱੜੀ ਚੋਗੇ ਦੀ ਭਾਲ ਵਿਚ ਬਾਹਰ ਜਾਣਗੇ ਤੇ ਬੱਚੇ ਉਹਨਾਂ ਦੀ ਇੰਤਜ਼ਾਰ ਵਿਚ ਚੀਂ ਚੀਂ ! ਤੇ ਬਿੰਨਾ ਪਰਾਂ ਤੋਂ ਬਾਹਵਾਂ ਨੂੰ ਫੈਲਾ ਫੈਲਾ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕਰਨਗੇ।"

ਰਾਜ ਸੱਚ-ਮੁੱਚ ਹੀ ਇਸ ਅਧੋ-ਰਾਈ ਰਾਤ ਵਿਚ ਵੇਖ ਰਿਹਾ ਸੀ ਕਿ ਬੱਚੇ ਬਾਹਿਰ ਨਿਕਲਣ ਦੀ ਕੋਸ਼ਿਸ਼ ਕਰ ਰਹੇ ਹਨ। ਚਿੜੀ ਆ ਰਹੀ ਸੀ ਤੇ ਚਿੜਾ ਆ ਰਿਹਾ ਸੀ ਤੇ ਚੋਗਾ ਦਿਤਾ ਜਾ ਰਿਹਾ ਹੈ। ਇਸੇ ਤਰ੍ਹਾਂ ਇਹ ਚਕਰ ਚਲ ਰਿਹਾ ਸੀ।

ਚੀ ! ਚੀ ! ਚੀ ! ਹੁਣ ਚਿੜੀ ਨੇ ਚਿੜੇ ਦੇ ਪਰਾਂ ਵਿਚ ਆਪਣੀ ਤ੍ਰਿਖੀ ਤੇ ਪਿਆਰੀ ਚੁੰਜ ਲੁਕਾਈ ਹੋਈ ਸੀ। ਚਿੜੀ ਇਸ ਮਿਠ ਪਾਸੇ ਦੀ ਰਾਤ ਵਿਚ ਨਿੱਘ ਮਹਿਸੂਸ ਕਰ ਰਹੀ ਸੀ, ਸ਼ਾਇਦ ਇਹ ਰਾਤ ਉਸ ਨੂੰ ਕਿੰਨੀਆਂ ਮੁਸੀਬਤਾਂ ਤੋਂ ਬਾਦ ਮਿਲੀ ਸੀ ਤੇ ਅਜ ਉਹ ਆਪਣੀ ਚੀ ! ਚੀ ! ਚੀ ! ਵਿਚ ਖ਼ੁਸ਼ੀਆਂ ਪਰਗਟ ਕਰ ਰਹੀ ਸੀ।

ਰਾਜ ਇਹ ਦ੍ਰਿਸ਼ ਦੇਖ ਕੇ ਸੋਚੀਂ ਪੈ ਪਿਆ ਸੀ, ਮੈਂ ਕਾਫੀ ਵਕਤ ਤੋਂ ਇਸ ਚਿੱੜੇ ਨੂੰ ਇਕਲਾ ਹੀ ਦੇਖ ਰਿਹਾ ਸਾਂ, ਇਸ ਨੇ ਵੀ ਕਈ ਰਾਤਾਂ ਇਕਲ ਵੰਜੇ ਹੀ ਕੱਟ ਛਡੀਆਂ ਸਨ। ਕਈ ਰਾਤਾਂ ਜਾਗਦਿਆਂ ਹੀ ਕੱਟੀਆਂ ਹੋਣਗੀਆਂ ਇਹਨੂੰ ਵੀ ਉਨੀਂਦਰੀਆਂ ਰਾਤਾਂ ਯਾਦ ਆਉਂਦੀਆਂ ਹੋਣ ਗੀਆਂ। ਇਹਨੂੰ ਵੀ ਇਕਲਾਪਣ ਯਾਦ ਆਉਂਦਾ ਹੋਵੇਗਾ। ਇਸ ਬੇਸਮਝ ਤੇ ਅਲ੍ਹੜ ਜੋੜੇ ਨੇ ਵੀ ਆਪਣੇ ਪਿਆਰ ਨੂੰ ਸਿਖਰ ਤੇ ਪਚਾਉਣ ਵਾਸਤੇ ਘਰ ਨੂੰ ਬਹੁਤ ਜ਼ਰੂਰੀ ਸਮਝਿਆ ਹੈ। ਤੇ ਆਪਣੇ ਵਿੱਤ ਅਨੁਸਾਰ ਹੀ ਤੀਲੀਆਂ ਇੱਕਠੀਆਂ ਕਰ ਕੇ ਆਪਣਾ ਘਰ ਬਣਾਇਆ ਸੀ। ਤੇ ਅਜ ਉਹ ਆਪਣੇ ਘਰ ਤੇ ਪਿਆਰ ਵਿਚ ਮਸਤ ਸਨ, ਬੇ ਫਿਕਰੀ ਨਾਲ ਜੁੜਕੇ ਬੈਠੇ ਸਨ। ਸਿਰਫ ਡਰ ਸੀ ਤੇ ਕਾਂ ਦਾ।

ਰਾਜ ਉਬਾਸੀ ਲੈ ਕੇ ਉਦਾਸ ਹੋ ਗਿਆ, ਉਹਦਾ ਗਲਾ ਭਰ ਆਇਆ ਤੇ ਉਹ ਆਪਣੇ ਆਪ ਨੂੰ ਇਕਲਾ ਮਹਿਮੂਸ ਕਰਨ ਲਗਾ, "ਮੇਰੀ ਤੱਮਨਾ ਪੂਰੀ ਨਾ ਹੋਈ। ਅਧੂਰੀ ਹੀ ਰਹੀ। ਹੁਣ ਤਾਂ ਸਾਰਾ ਜੀਵਨ ਹੀ ਵੈਰਾਗ ਤੇ ਬਿਰਹਾ ਵਿਚ ਹੀ ਗੁਜ਼ਰੇਗਾ" ਉਹਨੇ ਸਾਹਮਣੇ ਪਏ ਹੋਏ ਕਾਰਡ ਵੱਲ ਦੇਖ ਕੇ ਆਖਿਆ, "ਮੇਰਿਆ ਰਬਾ ! ਕੌਣ ਕਹਿੰਦਾ ਹੈ ਦੁਖਾਂ ਦੀ ਹੱਦ ਹੋ ਗਈ ਏ। ਮੈਂ ਤੇ ਇਸ ਰਾਤ ਦੇ ਸਾਰੇ ਖਿਆਲਾਂ ਤੇ ਸੋਚਾਂ ਦੇ ਤੂਫਾਨ ਨੂੰ

ਦੁਖਾਂ ਦਾ ਅਖੀਰ ਸਮਝ ਬੈਠਾ ਸਾਂ ਤੇ ਹੁਣ ਪਤਾ ਲਗਾ ਹੈ ਦੁਖ ਪਰ੍ਹੇ ਤੋਂ ਪਰ੍ਹੇ ਨੇ ਤੇ ਦੁਖਾਂ ਦਾ ਕੋਈ ਅੰਤ ਨਹੀਂ। ਅਜੇ ਤੇ ਮੇਰੀ ਬੇੜੀ ਮੰਝਧਾਰ ਵਿਚ ਏ।''

ਰਾਜ ਜ਼ਿੰਦਗੀ ਦੇ ਗਿਲੇ, ਸ਼ਿਕਵੇ ਆਪਣੇ ਮਨ ਨਾਲ ਹੀ ਬੈਠਾ ਕਰ ਰਿਹਾ ਸੀ। ਸਾਰੇ ਗਿਲ੍ਹੇ ਸ਼ਿਕਵੇ, ਸ਼ਕਾਇਤਾਂ, ਪ੍ਰੀਤ ਕਹਾਣੀਆਂ, ਪਿਆਰ ਮਿਲਣੀਆਂ ਭੁਲਾ ਕੇ ਸੁਪਨਿਆਂ ਦੀਆਂ ਯਾਦਾਂ ਦੀ ਕੰਨੀ ਸਮੇਟ, ਅੱਖੀਆਂ ਬੰਦ ਕਰਕੇ ਬੈਠ ਗਿਆ। ਕੀ ਵੇਖਦਾ ਹੈ !! ਯੋਗਤਾ ਲਾਲ ਕੱਪੜਿਆਂ ਵਿਚ ਵਿਲੇਟੀ ਦੁਧ 'ਚ ਨਹਾਤੀ, ਸਰੂ ਜਿਹੀ ਲੰਬੀ, ਕਾਲੀ ਨਾਗਨ ਜਿਹੀ ਲੰਬੀ ਗੁੱਤ ਜਿਹੜੀ ਗਿਟਿਆਂ ਤਕ ਆਉਣ ਆਉਣ ਕਰ ਰਹੀ ਸੀ। ਝਿਲ ਮਿਲ ਕਰਦੀ ਸਿਰ ਤੇ ਚੁੰਨੀ, ਪੈਰੀ ਪੰਜਾਬੀ ਤਿਲੇ ਦੀ ਜੁਤੀ, ਕਿੰਨੀ ਭੋਲੀ ਭਾਲੀ ਸ਼ਕਲ ਕਿੰਨੀ ਪਿਆਰੀ ਜਿਹੀ ਦਿਸਦੀ ਸੀ, ਪੈਰਾਂ ਦੀ ਆਵਾਜ਼ ਕੁਝ ਮੱਧਮ ਮੱਧਮ ਸੀ। ਪੋਲੇ ਪੋਲੇ ਪੈਰ ਧਰਤੀ ਤੇ ਰੱਖ ਰਹੀ ਅਨੁਭਵ ਹੋ ਰਹੀ ਸੀ। ਜਿਵੇਂ ਆਕਾਸ਼ ਤੋਂ ਕੋਈ ਪਰੀ ਉਤਰ ਰਹੀ ਹੋਵੇ, ਆਹਿਸਤੇ ਆਹਿਸਤੇ ਆ ਕੇ ਰਾਜ ਦੇ ਦੋਵੇਂ ਮੋਢਿਆਂ ਤੇ ਪੋਲੇ ਜਿਹੇ ਹੱਥ ਰੱਖ ਕੇ ਖੜੀ ਹੋ ਗਈ ਹੋਵੇ। ਕਾਠ ਦੀ ਪੁਤਲੀ ਵਾਂਗ ਜੋ ਹਿੱਲ ਸਕਦੀ ਹੈ ਬੋਲ ਨਹੀਂ ਸਕਦੀ। ਅਡੋਲ ਖਲੋਤੀ ਵਿਚਾਰੀ ਦੀਆਂ ਅੱਖਾਂ ਚੋਂ ਤ੍ਰਿਪ ਤ੍ਰਿਪ ਹੰਝੂ ਡਿੱਗ ਰਿਹੇ ਸੀ, ਅੱਖੀਆਂ ਵਿਚੋਂ ਹੰਝੂ ਐਉਂ ਕਿਰ ਰਹੇ ਸਨ ਜਿਵੇਂ ਮੋਤੀਆਂ ਦੀ ਮਾਲਾ ਵਿਚੋਂ ਮੋਤੀ।

ਯੋਗਤਾ ਨੂੰ ਇਸ ਰੂਪ ਵਿਚ ਦੇਖਦਿਆਂ ਉਹਦੀਆਂ ਅੱਖਾਂ ਅਗੇ ਹਨੇਰਾ ਛਾ ਗਿਆ, ਉਹ ਦਾ ਮਨ ਡਿੱਗੂ ਡਿੱਗੂ ਕਰਨ ਲਗਾ ਉਹ ਦੇ ਸਰੀਰ ਵਿਚੋਂ ਸਾਹਸਤ ਮੁਕਦਾ ਜਾਪਿਆ, ਰਾਜ ਨੇ ਬੜਾ ਜੰਗ ਕਰਕੇ ਮੂੰਹੋਂ ਕੁਝ ਤਰਸੇਵੇਂ ਭਰੇ ਬੋਲ ਕੱਢੇ ਉਹਨਾਂ ਬੋਲਾਂ ਵਿਚ ਆਪਣੇ ਪਿਆਰ ਦੇ ਵਾਸਤੇ ਪਾਏ, ਬੜੇ ਤ੍ਰਲੇ ਲਏ, ਲਿਲੜੀਆਂ ਕੱਢੀਆਂ ਵਿਲਕਿਆ ! ਪਰ ਤਰਲੇ, ਕੋਈ ਕੋਲ ਹੁੰਦਾ ਤੇ ਸੁਣਦਾ, ਇਹ ਖਿਆਲਾਂ ਦੀ ਉਡਾਰੀ ਬਿਨਾਂ ਪਰਾਂ ਤੋਂ ਜਿਸ ਉਤੇ ਖੰਭ ਅਜੇ ਆਏ ਨਹੀਂ ਹੁੰਦੇ ਇਸ ਤਰਾਂ ਸਨ। ਉਸ ਦੀ ਦੁਨੀਆਂ ਸੁਨੀ ਤੇ ਉਜਾੜ ਹੋ ਰਹੀ ਸੀ, ਸਮਾਂ ਕਿਸੇ ਦੀ ਉਡੀਕ ਨਹੀਂ ਕਰਦਾ, ਸੋ ਸਮਾਂ ਤਿਲਕਦਾ ਗਿਆ। ਅਜ ਉਹ ਸਮਾਂ ਆ ਗਿਆ ਸੀ ਜਦੋਂ ਯੋਗਤਾ ਵਿਛੋੜਾ ਦੇ ਕੇ ਜਾ ਰਹੀ ਸੀ। ਉਹ ਨੀਮੋਝਾਨੀ ਖਲੋਤੀ ਅੱਖਾਂ ਵਿਚ ਅੱਖਾਂ ਪਾ ਕੇ ਕਹਿ ਰਹੀ ਜਾਪਦੀ ਸੀ "ਰਾਜ ! ਬੇ ਵਫਾ ਮੈਂ ਨਹੀਂ ਤੂੰ ਹੈਂ।''

ਚੀ ! ਚੀ ! ਚੀ ! ਜੋੜੇ ਦਾ ਪਿਆਰ ਸੰਗੀਤ ਫੇਰ ਫਿਜ਼ਾ ਵਿਚ ਖਿਲਰ ਗਿਆ। ਰਾਜ ਨੇ ਨੀਝ ਲਾਕੇ ਤਕਿਆ— ਜਿੜਾ ਪਿਆਰ ਕਲੋਲ ਵਿਚ ਮਗਨ ਸੀ। ਉਹਨੇ ਮੇਜ਼ ਤੇ ਪਏ ਕਾਰਡ ਨੂੰ ਚੁਕਿਆ, ਖੋਲਿਆ ! ਕਾਰਡ ਤੇ ਉਲੀਕੇ ਸ਼ਬਦ ਜੋੜ ਉਸ ਨੂੰ ਖਿੰਡਰਦੇ ਜਾਪਣ ਲਗੇ। ਸਾਰੇ ਹੀ ਜੋੜ ਗੋਲ ਗੋਲ ਲਗਨ ਜਿਵੇਂ ਆਲ੍ਹਣੇ ਵਿਚ ਪਏ ਚਿੜੀ ਦੇ ਆਂਡੇ। ਉਹ ਦਾ ਸਿਰ ਚਕਰਾਉਣ ਲਗਾ। ਭੂਤਕਾਲ ਉਹ ਦੇ ਅੱਖਾਂ ਅਗੋਂ ਲੰਘ ਗਿਆ।

ਚੀਂ ! ਚੀਂ ! ਚੀ ! ਚਿੱੜੀ ਚਿੱੜੇ ਦਾ ਪਿਆਰ-ਸੰਗੀਤ ਤੜਫਨੀ ਵਿਚ ਬਦਲ ਗਿਆ ਸਾਰੇ ਪਾਸੇ ਕੁਰਲਾਹਟ ਮੱਚ ਗਈ। ਇਕ ਕਾਂ ਝਪਟਾ ਮਾਰ ਕੇ ਚਿੱੜੀ ਚਿੱੜੇ ਦਾ ਆਹਲਣਾ ਉਜਾੜ ਗਿਆ। ਆਹਲਣੇ ਦੇ ਤੀਲੇ ਬੋਰਡ ਪਿਛੋਂ ਡਿਗ ਕੇ ਵਿਹੜੇ ਵਿਚ

ਖਿਲਰ ਗਏ ।

ਰਾਜ ਨੂੰ ਮਹਿਸੂਸ ਹੋਇਆ ਉਹ ਖ਼ਿਆਲਾਂ ਦੇ ਅੰਬਰ ਤੋਂ ਧਰਤੀ ਤੇ ਡਿਗ ਪਿਆ ਹੈ ਅਤੇ ਉਹਦੇ ਸੁਪਨਿਆਂ ਦੀਆਂ ਛਿਨਤਰਾਂ ਨੇ ਉਸ ਨੂੰ ਜ਼ਖ਼ਮੀ ਕਰ ਦਿਤਾ ਹੈ। ਜਦ ਉਹ ਆਹਲਣੇ ਦੇ ਡਿਗਿਆਂ ਤੀਲਿਆਂ ਵਲ ਉਲਰਿਆ ਤਾਂ ਉਹਦੇ ਕੰਨਾਂ ਵਿਚ ਬੜੇ ਸ਼ਗਣਾਂ ਭਰੇ ਵਿਆਹ ਦੇ ਬੈਂਡ ਵਾਜੇ ਦੀ ਆਵਾਜ਼ ਪਈ। ਉਹ ਵਿਆਹ ਦੀ ਸੰਗੀਤਕ ਆਵਾਜ਼ ਅਤੇ ਚਿੱੜੀ ਚਿੱੜੇ ਦੇ ਡਿਗੇ ਆਹਲਣੇ ਦੇ ਦੋ ਪੁੜਾਂ ਵਿਚ ਪੀਸਿਆ ਜਾ ਰਿਹਾ ਸੀ।

—;–c–:—

ਡਾ: ਸੰਸਾਰ ਚੰਦਰ

# ਚਾਹ

"ਜ਼ਬਾਂ ਪਰ ਬਾਰ ਖੁਦਾਇਆ ਯਹ ਕਿਸ ਕਾ ਨਾਮ ਆਇਆ,
ਕਿ ਮੇਰੇ ਨੁਤਕ ਨੇ ਬੋਸੇ ਮੇਰੀ ਜ਼ਬਾਨ ਕੇ ਲੀਏ।

ਮਿਰਜ਼ਾ ਸਾਹਿਬ ਨੇ ਮਸ਼ੂਕ ਨੂੰ ਸੰਬੋਧਿਨ ਕਰਦੇ ਹੋਏ ਕਿਹਾ ਹੈ ਕਿ ਜਦੋਂ ਵੀ ਮੈਂ ਤੇਰਾ ਨਾਂ ਲੈਂਦਾ ਹਾਂ ਮੇਰੀ ਬੋਲਣ ਦੀ ਸ਼ਕਤੀ ਮੇਰੀ ਜ਼ਬਾਨ ਨੂੰ ਟੁੰਬਣ ਲਗ ਜਾਂਦੀ ਹੈ। ਇਸ ਨੂੰ ਤੁਸੀਂ ਕਵੀ ਦੀ ਸੋਚ-ਉਡਾਰੀ ਸਮਝੋ ਜਾਂ ਅਤਿ-ਕਥਨੀ। ਪਰ ਇਸ ਸਚਾਈ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਸੰਸਾਰ ਦੀ ਅੱਧੀ ਤੋਂ ਜ਼ਿਆਦਾ ਆਬਾਦੀ ਚਾਹ ਦੀ ਦਿਲ-ਦਾਦਾ ਬਣੀ ਹੋਈ ਹੈ। ਨੱਬੇ ਕਰੋੜ ਮਨੁੱਖ ਸਵੇਰੇ ਬਿਸਤਰ ਤੋਂ ਉਠਦੇ ਹੀ ਚਾਹ ਦੀ ਯਾਦ ਵਿਚ ਤੜਪਣ ਲਗ ਪੈਂਦੇ ਹਨ ਅਤੇ ਇਨ੍ਹਾਂ ਵਿਚੋਂ ਜ਼ਿਆਦਾ ਤਰ ਮੰਜੇ ਤੇ ਪਏ ਹੀ ਚਾਹ ਪੀਂਦੇ ਹਨ।

ਇਸ ਸੰਸਾਰ ਵਿਚ ਕਈ ਪ੍ਰਕਾਰ ਦੇ ਫਲ ਅਤੇ ਸਬਜ਼ੀਆਂ ਮਿਲਦੀਆਂ ਹਨ। ਅੰਗੂਰ ਆਪਣੀ ਅਣੋਖੀ ਮਿਠਾਸ ਨਾਲ ਸਾਰਿਆਂ ਦਾ ਮਨ ਆਪਣੀ ਵਲ ਖਿਚ ਲੈਂਦਾ ਹੈ। ਸੇਬਾਂ ਦੀ ਸੁਗੰਧ ਕਿੰਨੀ ਪ੍ਰਸਿੱਧ ਹੈ ? ਅਨਾਰ ਦੀ ਰੰਗਤ ਅਤੇ ਸਵਾਦ ਦੋਵੇਂ ਮਨ ਨੂੰ ਲੁਭਾਉਂਦੇ ਹਨ ਪਰ ਚਾਹ ਨੇ ਇਨ੍ਹਾਂ ਸਾਰਿਆਂ ਦੀਆਂ ਵਿਸ਼ੇਸ਼ਤਾਵਾਂ ਨੂੰ ਪਿਛੇ ਛੱਡ ਦਿਤਾ ਹੈ। ਚਾਹ ਦੀ ਮੌਜੂਦਗੀ ਵਿਚ ਇਨ੍ਹਾਂ ਵਿਚਾਰਿਆਂ ਦੀ ਦਾਲ ਨਹੀਂ ਗਲਦੀ ਅਤੇ ਇਹ ਹਰ ਮਹਿਫ਼ਲ ਵਿਚ ਪ੍ਰਧਾਨ ਬਣੀ ਰਹਿੰਦੀ ਹੈ। ਭਾਂਤ ਭਾਂਤ ਦੀਆਂ ਅਲੂਣੀਆਂ ਸਲੂਣੀਆਂ ਮਠਿਆਈਆਂ ਇਸ ਦੇ ਸਾਹਮਣੇ ਧਰੀਆ ਧਰੀਆਂ ਰਹਿ ਜਾਂਦੀਆਂ ਹਨ। ਸਚ ਗਲ ਤਾਂ ਇਹ ਹੈ ਕਿ ਹਰਮਨ ਪਿਆਰਾ ਹੋਣਾ ਅਤੇ ਲੋਕਾਂ ਦੇ ਮਨਾਂ ਨੂੰ ਭਾਉਣਾ ਕਿਸੇ ਦੇ ਬਾਪ ਦੀ

ਵਰਾਸਤ ਨਹੀਂ । ਇਹ ਤਾਂ ਰੱਬ ਦੀ ਦਿਤੀ ਹੋਈ ਦਾਤ ਹੈ, ਜਿਹੜੀ ਕਿ ਕਿਸੇ ਨੂੰ ਹੀ ਮਿਲਦੀ ਹੈ ।

ਚਾਹ ਨੇ ਸਾਡੇ ਸਮਾਜ ਨੂੰ ਬੁਰੀ ਤਰਾਂ ਨਾਲ ਆਪਣੇ ਜਾਲ ਵਿਚ ਫਸਾਇਆ ਹੋਇਆ ਹੈ । ਵਿਆਹ ਹੋਵੇ, ਜਾਂ ਮੰਗਣੀ, ਮੁੰਡਣ ਸੰਸਕਾਰ ਹੋਵੇ ਜਾਂ ਨਾਂਕਰਣ, ਆਪ ਮਹਿਮਾਨ ਬਣੋ ਜਾਂ ਮਹਿਮਾਨ ਨਿਵਾਜ਼, ਚਾਹ ਦੀ ਹੋਂਦ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਸਾਧਾਰਣ ਘਰੋਗੀ ਝਗੜਿਆਂ ਤੋਂ ਲੈ ਕੇ ਅੰਤਰ-ਰਾਸ਼ਟਰੀ ਸਮਸਿਆਵਾਂ ਤਕ ਜਿੰਨੀਆਂ ਵੀ ਉਲਝਣਾਂ ਪੇਸ਼ ਆਉਂਦੀਆਂ ਹਨ, ਚਾਹ ਦੀ ਮੇਜ਼ ਤੇ ਹੀ ਸੁਲਝਾਈਆਂ ਜਾਂਦੀਆਂ ਹਨ । ਤੁਹਾਨੂੰ ਸਾਰਿਆਂ ਨੂੰ ਯਾਦ ਹੀ ਹੋਵੇਗਾ ਕਿ ਮਰਹੂਮ ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਅਤੇ ਪੰਡਤ ਨਹਿਰੂ ਦੇ ਗਿਲੇ ਸ਼ਿਕਵੇ ਚਾਹ ਤੇ ਹੀ ਦੂਰ ਹੋਏ ਸਨ । ਹਿੰਦ ਅਤੇ ਪਾਕਿਸਤਾਨ ਦੇ ਪ੍ਰਧਾਨ ਮੰਤਰੀਆਂ ਦੀ ਕਾਨਫਰੰਸ ਦਿਲੀ ਵਿਚ ਹੋਵੇ ਜਾਂ ਕਰਾਚੀ ਵਿਚ, ਉਹ ਕਿਸੇ ਤੀਜੇ ਵਿਅਕਤੀ ਨੂੰ ਆਪਣਾ ਵਿਚ-ਵਚੋਲਾ ਬਣਾਉਣ ਜਾਂ ਨਾ ਪਰ ਚਾਹ ਦੀ ਪਿਆਲੀ ਉਹਨਾਂ ਵਿਚ ਵੀ ਪੁਜ ਜਾਂਦੀ ਹੈ ਅਤੇ ਉਹਨਾਂ ਦੀ ਗਲ ਬਾਤ ਦਾ ਹਰ ਇਕ ਸ਼ਬਦ ਸੁਣ ਲੈਂਦੀ ਹੈ । ਮਜ਼ੇ ਦੀ ਗਲ ਤਾਂ ਇਹ ਹੈ ਕਿ ਇਸ ਦੀ ਮੌਜੂਦਗੀ ਤੇ ਨਾ ਤੇ ਕਦੇ ਪੰਡਤ ਨਹਿਰੂ ਨੂੰ ਹੀ ਕੋਈ ਇਤਰਾਜ਼ ਹੋਇਆ ਅਤੇ ਨਾ ਕਦੇ ਪਾਕਿਸਤਾਨ ਦੇ ਪ੍ਰਧਾਨ ਮੰਤਰੀ ਨੇ ਨੱਕ ਬੁਲ੍ਹ ਚੜਾਇਆ

ਚਾਹ ਸਾਨੂੰ ਬਰਾਬਰੀ ਦਾ ਪਾਠ ਪੜ੍ਹਾਉਂਦੀ ਹੈ । ਰਾਜਨੀਤਕ ਦ੍ਰਿਸ਼ਟੀ ਤੋਂ ਤਾਂ ਇਹ ਪੂਰੀ ਤਰ੍ਹਾਂ ਸੋਸ਼ਲਿਸਟ ਹੈ । ਜਿਥੇ ਰਾਜ ਮਹਿਲਾਂ ਤਕ ਇਸ ਦੀ ਪਹੁੰਚ ਹੈ, ਉਥੇ ਇਹ ਮਜ਼ਦੂਰਾਂ ਦੀਆਂ ਝੋਂਪੜੀਆਂ ਨੂੰ ਵੀ ਨਹੀਂ ਭੁਲਦੀ । ਇਹ ਦੂਜੀ ਗਲ ਹੈ ਕਿ ਇਕ ਤਰਫ਼ ਸੇਠ ਬਿਰਲਾ ਚਾਹ ਦੇ ਨਾਲ ਪੇਸਟਰੀ ਅਤੇ ਟੋਸਟ ਖਾਂਦਾ ਹੈ ਅਤੇ ਦੂਜੀ ਤਰਫ਼ ਇਕ ਆਨੇ ਦੀ ਡਬਲਰੋਟੀ ਨਾਲ ਹੀ ਆਪਣਾ ਪੇਟ ਭਰ ਲੈਂਦਾ ਹੈ । ਚਾਹ ਲਈ ਕੋਈ ਗ਼ਰੀਬ ਨਹੀਂ ਅਤੇ ਨਾ ਹੀ ਕੋਈ ਅਮੀਰ ਹੈ । ਇਹ ਤਾਂ ਗ਼ਰੀਬ ਅਤੇ ਅਮੀਰ ਦੋਨਾਂ ਨਾਲ ਪੂਰੀ ਤਰ੍ਹਾਂ ਘੁਲ ਮਿਲ ਜਾਂਦੀ ਹੈ ।

ਚਾਹ ਕਈ ਰੰਗਾਂ ਦੀ ਅਤੇ ਕਈ ਕਿਸਮਾਂ ਦੀ ਹੁੰਦੀ ਹੈ । ਇਸੇ ਤਰ੍ਹਾਂ ਇਸ ਪੀਣ ਵਾਲੇ ਵੀ ਭਿੰਨ ਭਿੰਨ ਵਰਗਾਂ ਵਿਚ ਵੰਡੇ ਹੋਏ ਹਨ । ਹਰ ਇਕ ਵਰਗ ਦੀ ਚਾਹ ਦਾ ਸੱਤਰ ਭਿੰਨ ਭਿੰਨ ਹੁੰਦਾ ਹੈ । ਕੋਈ ਹਲਕੀ ਚਾਹ ਪਸੰਦ ਕਰਦਾ ਹੈ ਅਤੇ ਕੋਈ ਤੇਜ਼ । ਇਸੇ ਤਰ੍ਹਾਂ ਕੋਈ ਵਿਚਕਾਰਲਾ ਰਸਤਾ ਅਪਣਾਉਂਦਾ ਹੈ । ਲਾਰੀਆਂ ਅਤੇ ਬਸਾਂ ਦੇ ਡਰਾਈਵਰ ਇੰਨੀ ਤੇਜ਼ ਚਾਹ ਪੀਂਦੇ ਹਨ ਕਿ ਜੇ ਕਰ ਕੋਈ ਹੋਰ ਵਿਆਕਤੀ ਅਜਿਹੀ ਚਾਹ ਪੀ ਲਵੇ ਤਾਂ ਉਸ ਨੂੰ ਸ਼ਰਾਬ ਦਾ ਨਸ਼ਾ ਜਿਹਾ ਆ ਜਾਵੇ । ਅਫ਼ੀਮ ਅਤੇ ਚਾਹ ਦਾ ਚੋਲੀ ਦਾਮਨ ਦਾ ਸਬੰਧ ਹੈ । ਅਫ਼ੀਮ ਨਾਲ ਜਦੋਂ ਚਾਹ ਗਲੇ ਅੰਦਰ ਜਾਂਦੀ ਹੈ ਤਾਂ ਮਨੁੱਖ ਦੇ ਦਿਮਾਗ਼ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ ਅਤੇ ਉਸ ਨੂੰ ਦਿਨ ਵਿਚ ਹੀ ਤਾਰੇ ਦਿਖਾਈ ਦੇਣ ਲਗ ਜਾਂਦੇ ਹਨ । ਉਸ ਸਮੇਂ ਉਸ ਨੂੰ ਦੂਰ ਦੀਆਂ ਸੁਝਣ ਲਗ ਪੈਂਦੀਆਂ ਹਨ ਅਤੇ ਉਹ ਗਲ ਗਲ ਵਿਚ ਇਸ ਤਰ੍ਹਾਂ ਭੇਦ ਭਰੇ ਅਤੇ ਨੁਕਤੇ ਕਢਦਾ ਹੈ ਕਿ ਵਡੇ ਤੋਂ ਵਡਾ ਫ਼ਿਲਾਸਫ਼ਰ ਵੀ ਉਸ ਦਾ ਕੀ

ਮੁਕਾਬਲਾ ਕਰੇਗਾ ।

ਮੇਰੇ ਪੜੋਸ ਵਿਚ ਵੀ ਇਕ ਅਫ਼ੀਮਚੀ ਸਜਣ ਰਹਿੰਦੇ ਹਨ । ਚਾਹ ਅਤੇ ਅਫ਼ੀਮ ਦੀ ਕਿਰਪਾ ਨਾਲ ਉਹ ਕਾਫ਼ੀ ਜਿੰਦਾ ਦਿਲ ਬਣੇ ਹੋਏ ਹਨ ਪਰ ਜਦੋਂ ਚਾਹ ਅਤੇ ਅਫ਼ੀਮ ਦਾ ਨਾਗਾ ਹੋ ਜਾਂਦਾ ਹੈ ਤਾਂ ਇੰਝ ਲਗਦਾ ਹੈ ਜਿਵੇਂ ਉਹਨਾਂ ਨੂੰ ਲੈਣ ਲਈ ਯਮਰਾਜ ਨੇ ਦੂਤ ਭੇਜ ਦਿਤੇ ਹੋਣ। ਉਸ ਸਮੇਂ ਉਹਨਾਂ ਦੀ ਹਾਲਤ ਉਸ ਸੱਪ ਦੀ ਤਰ੍ਹਾਂ ਹੁੰਦੀ ਹੈ ਜਿਹੜਾ ਸੁਬਾ ਸਵੇਰੇ ਸਖ਼ਤ ਸਰਦੀ ਵਿਚ ਕਿਸੇ ਖੇਤ ਵਿਚ ਆਕੜਿਆ ਪਿਆ ਹੋਵੇ । ਪਰ ਅਫ਼ੀਮ ਦੇ ਪ੍ਰਯੋਗ ਤੋਂ ਬਾਅਦ ਜਦੋਂ ਉਹ ਚਾਹ ਪੀ ਲੈਂਦੇ ਹਨ ਤਾਂ ਉਹਨਾਂ ਦੇ ਰੋਮ ਰੋਮ ਵਿਚ ਨਸ਼ਾ ਇਸ ਤਰ੍ਹਾਂ ਖਿੜ ਜਾਂਦਾ ਹੈ ਜਿਵੇਂ ਸਫ਼ੈਦ ਕਪੜੇ ਤੇ ਹਲਕਾ ਗੁਲਾਬੀ ਰੰਗ। ਉਹਨਾਂ ਦੀ ਜਿੰਦਾ ਦਿਲੀ ਪੂਰੇ ਜੋਬਨ ਤੇ ਆ ਜਾਂਦੀ ਹੈ। ਉਸ ਸਮੇਂ ਉਹ ਇਸ ਤਰ੍ਹਾਂ ਜ਼ਮੀਨ ਅਤੇ ਅਸਮਾਨ ਦੇ ਕੁਲਾਬੇ ਮਿਲਾਉਂਦੇ ਹਨ ਕਿ ਸੁਣਨ ਵਾਲਾ ਹੈਰਾਨ ਰਹਿ ਜਾਂਦਾ ਹੈ। ਉਹਨਾਂ ਦੀਆਂ ਬੇ ਸਿਰ ਪੈਰ ਦੀਆਂ ਗੱਪਾਂ ਸੁਣ ਕੇ ਸਾਰੀ ਮਹਿਫ਼ਲ ਕਹਿਕਿਆਂ ਨਾਲ ਗੂੰਜ ਉਠਦੀ ਹੈ।

ਹਿੰਦ ਦੀ ਵੰਡ ਤੋਂ ਪਹਿਲਾਂ ਦੀ ਗਲ ਹੈ ਮੇਰੇ ਇਕ ਸਾਹਿਤਕ ਦੋਸਤ ਲਾਹੌਰ ਵਿਚ ਰਹਿੰਦੇ ਸਨ। ਉਥੇ ਤਾਂ ਉਹ ਆਮ ਤੌਰ ਤੇ ਚਾਹ ਤੋਂ ਕੁਝ ਦੂਰ ਹੀ ਰਹਿੰਦੇ ਸਨ । ਲਾਹੌਰ ਛਡਣ ਉਪ੍ਰੰਤ ਉਹ ਕੁਝ ਸਮੇਂ ਲਈ ਜਲੰਧਰ ਵਿਚ ਠਹਿਰੇ । ਕਹਿੰਦੇ ਹਨ ਕਿ ਇਥੇ ਪੁਜ ਕੇ ਉਨ੍ਹਾਂ ਦੀ ਚਾਹ ਦੀ ਝਿਝਕ ਕੁਝ ਕਮ ਹੋ ਗਈ ਅਤੇ ਉਨ੍ਹਾਂ ਦੇ ਮਨ ਵਿਚ ਚਾਹ ਪ੍ਰਤੀ ਸਦ-ਭਾਵਨਾ ਜਾਗ੍ਰਿਤ ਹੋਣੀ ਸ਼ੁਰੂ ਹੋ ਗਈ। ਹੁਣ ਦਿਲੀ ਆ ਕੇ ਤਾਂ ਸ੍ਰੀ ਮਾਨ ਜੀ ਚਾਹ ਨਾਲ ਪੂਰੀ ਤਰ੍ਹਾਂ ਘੁਲ ਮਿਲ ਗਏ ਹਨ :—

**"ਦਿਲ ਨੇ ਜਖਮੋਂ ਕੀ ਤਰੱਕੀ ਸੇ ਅਜਬ ਪਾਈ ਬਹਾਰ,**
**ਪਹਿਲੇ ਥਾ ਸਤਵਰਗ ਯਹ ਗੁਲ ਅਬ ਹਜ਼ਾਰਾ ਹੋ ਗਿਆ ।"**

ਇਕ ਸ਼ਾਮ ਨੂੰ ਉਹ ਮੈਨੂੰ ਕਨਾਟ ਪਲੇਸ ਤੇ ਇਕ ਹੋਟਲ ਵਿਚ ਮਿਲ ਗਏ । ਦਿਲੀ ਦੇ ਰੁਝੇਵੇਂ ਵਾਲੇ ਜੀਵਨ ਪ੍ਰਤੀ ਅੰਸ਼ੋਤੋਸ਼ ਪ੍ਰਗਟ ਕਰਨ ਉਪ੍ਰੰਤ ਉਹ ਚਾਹ ਦਾ ਰੋਣਾ ਲੈ ਬੈਠੇ । ਗਲਾਂ ਗਲਾਂ ਵਿਚ ਉਹ ਕਹਿਣ ਲਗੇ ਕਿ ਇਹ ਕੰਮਬਖਤ ਅਜਿਹੀ ਮੂੰਹ ਲਗੀ ਹੈ ਕਿ ਜਦੋਂ ਤਕ ਦਿਨ ਵਿਚ ਚਾਰ ਪੰਜ ਵਾਰ ਇਸ ਨੂੰ ਪੀ ਨਾਂ ਲਿਆ ਜਾਵੇ ਚੈਨ ਨਹੀਂ ਆਉਂਦਾ। ਜੇ ਕਰ ਚਾਹ ਮਿਲਣ ਵਿਚ ਕੁਝ ਦੇਰੀ ਹੋ ਜਾਵੇ ਤਾਂ ਦਿਲ ਕਾਹਲਾ ਪੈਣ ਲਗ ਪੈਂਦਾ ਹੈ ਅਤੇ ਜੀ ਮਚਲਾਣ ਲਗਦਾ ਹੈ ਤੇ ਹਲਕੇ ਹਲਕੇ ਚੱਕਰ ਵੀ ਆਉਣੇ ਸ਼ੁਰੂ ਹੋ ਜਾਂਦੇ ਹਨ। ਲਾਹੌਰ ਵਿਚ ਤਾਂ ਚਾਹ ਨਾਲ ਮੇਰੀ ਦੂਰ ਤੋਂ ਹੀ ਸਾਹਿਬ ਸਲਾਮਤ ਸੀ । ਪਰ ਹੁਣ ਹਰ ਸਮੇਂ ਇਸ ਦੇ ਹੀ ਸੁਪਨੇ ਲੈਂਦਾ ਰਹਿੰਦਾ ਹਾਂ। ਮੈਂ ਮੁਸਕਰਾ ਕੇ ਕਿਹਾ... ਕੰਵਰ ਸਾਹਿਬ ! ਇਸ ਵਿਚ ਹੈਰਾਨ ਹੋਣ ਦੀ ਕਿਹੜੀ ਗਲ ਹੈ, ਤੁਹਾਨੂੰ ਪਤਾ ਹੀ ਹੋਵੇਗਾ ਕਿ ਚਾਹ ਦੀ ਜਨਮ ਭੂਮੀ ਆਸਾਮ ਦੀਆਂ ਢਲਵਾਨ ਪਹਾੜੀਆਂ ਹਨ । ਇਸ ਲਈ ਜਿਵੇਂ ਜਿਵੇਂ ਤੁਸੀਂ ਪੱਛਮ ਤੋਂ ਪੂਰਬ ਵਲ ਖਿਸਕੋਗੇ ਚਾਹ ਦਾ ਪਿਆਰ ਦੇ ਜ਼ਾਲ ਉਸੇ ਤਰ੍ਹਾਂ ਨਾਲ ਵਧਦਾ ਜਾਵੇਗਾ। ਰੱਬ ਨਾ ਕਰੇ ਜੇਕਰ

ਤੁਸੀਂ ਇਸ ਤਰ੍ਹਾਂ ਅਗੇ ਅਗੇ ਕਦਮ ਵਧਾਉਂਦੇ ਗਏ ਤਾਂ ਹਾਵੜੇ ਦੇ ਪੁਲ ਨੂੰ ਪਾਰ ਕਰਨ ਉਪ੍ਰੰਤ ਕੁਝ ਹੋਰ ਹੀ ਰੰਗ ਹੋਵੇਗਾ। ਉਸ ਸਮੇਂ ਤੁਸੀਂ ਗਰਮ ਪਾਣੀ, ਦੁਧ ਅਤੇ ਖੰਡ ਦੇ ਧੰਦਿਆਂ ਤੋਂ ਬਿਲਕੁਲ ਮੁਕਤ ਹੋ ਜਾਓਗੇ ਅਤੇ ਚਾਹ ਦੀਆਂ ਸੁਕੀਆਂ ਪੱਤੀਆਂ ਚਬਾ ਕੇ ਹੀ ਆਪਣਾ ਨਸ਼ਾ ਪੂਰਾ ਕਰ ਲਿਆ ਕਰੋਗੇ :—

"ਸੁਰਾਹੀ ਕੀ ਹਾਜਤ ਹੈ ਨ ਹਾਜਤੇ ਪੈਮਾਨਾ,
ਚੁਲੂ ਮੇ ਹੀ ਪੀ ਲੇਗਾ ਸਾਬਰ ਤੇਰਾ ਦੀਵਾਨਾ।"

ਚਾਹ ਦਾ ਜ਼ਿਕਰ ਆਉਂਦੇ ਹੀ ਮੈਨੂੰ ਕਈ ਵਾਰ ਆਪਣੇ ਇਕ ਸੰਪਾਦਕ ਦੋਸਤ ਚੰਚਲ ਦੀ ਯਾਦ ਆ ਜਾਂਦੀ ਹੈ। ਉਂਝ ਤਾਂ ਉਹ ਬੜੇ ਮਜ਼ਬੂਤ ਇਰਾਦੇ ਦੇ ਮਨੁਖ ਹਨ। ਜਿਹੜੀ ਗਲ ਇਕ ਵਾਰ ਮਨ ਵਿਚ ਧਾਰ ਲੈਣ, ਲਖ ਕਹਿਣ ਤੇ ਵੀ ਉਹ ਟਸ ਤੋਂ ਮਸ ਨਹੀਂ ਹੁੰਦੇ। ਪਰ ਚਾਹ ਬਾਰੇ ਉਨ੍ਹਾਂ ਦੀ ਕਮਜ਼ੋਰੀ ਛਿਪੀ ਨਹੀਂ ਰਹਿੰਦੀ। ਕੀ ਮਜਾਲ ਉਹ ਕਦੇ ਚਾਹ ਦਾ ਸੌਦਾ ਟਾਲ ਸਕਣ। ਇੰਝ ਲਗਦਾ ਹੈ ਕਿ ਚਾਹ ਨੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਕਾਬੂ ਵਿਚ ਕਰ ਟਖਿਆ ਹੈ। ਦਿਨ ਭਰ ਦਸ ਬਾਰਾਂ ਪਿਆਲੀਆਂ ਤੋਂ ਘਟ ਕੀ ਪੀਂਦੇ ਹੋਣਗੇ। ਚੰਚਲ ਸਾਹਿਬ ਸਰੀਰਕ ਦ੍ਰਿਸ਼ਟੀ ਤੋਂ ਬਹੁਤ ਬਲਵਾਨ ਵਿਅਕਤੀ ਨਹੀਂ ਹਨ ਬਲਕਿ ਕਹਿਰੇ ਬਦਨ ਦੇ ਹਲਕੇ ਫੁਲਕੇ ਨੌਜਵਾਨ ਹਨ। ਪਤਾ ਨਹੀਂ ਲਗਦਾ ਕਿ ਐਨੀ ਜਿਆਦਾ ਚਾਹ ਉਨ੍ਹਾਂ ਦੇ ਛੋਟੇ ਜਿਹੇ ਪੇਟ ਵਿਚ ਕਿਵੇਂ ਅਤੇ ਕਿਥੇ ਸਮਾ ਜਾਂਦੀ ਹੈ। ਉਹ ਇਕ ਸਫਲ ਲਿਖਾਰੀ ਦੇ ਨਾਲ ਨਾਲ ਬਹੁਤ ਜ਼ਿਆਦਾ ਮਿਹਨਤੀ ਵੀ ਹਨ। ਮਿਹਨਤੀ ਆਦਮੀ ਆਮ ਤੌਰ ਤੇ ਚਿੜਚਿੜੇ ਹੋ ਜਾਂਦੇ ਹਨ। ਪਰ ਇਨ੍ਹਾਂ ਵਿਚ ਅਜਿਹੀ ਕੋਈ ਗਲ ਨਹੀਂ। ਚਾਹ ਦੀ ਕਿਰਪਾ ਨਾਲ ਉਹ ਸਗੋਂ ਜ਼ਿੰਦਾ ਦਿਲੀ ਦਾ ਨਮੂਨਾਂ ਬਣੇ ਹੋਏ ਹਨ। ਅਖਬਾਰ ਦੀ ਆਖਰੀ ਕਾਪੀ ਪ੍ਰੈਸ ਵਿਚ ਜਾਣ ਵਾਲੀ ਹੋਵੇ, ਦਿਨ ਭਰ ਦੀ ਥਕਾਨ ਤੋਂ ਸਰੀਰ ਟੁਟ ਰਿਹਾ ਹੋਵੇ, ਅਖਾਂ ਵਿਚ ਨੀਂਦ ਆਈ ਹੋਵੇ ਇਨ੍ਹਾਂ ਸਾਰਿਆਂ ਦਾ ਮੁਕਾਬਲਾ ਕਰਨ ਲਈ ਉਹ ਚਾਹ ਦੀ ਇਕ ਪਿਆਲੀ ਮੰਗਵਾ ਲੈਂਦੇ ਹਨ। ਗਰਮ ਚਾਹ ਦੀ ਹਲਕੀ ਜਿਹੀ ਚੁਸਕੀ ਲਗਾਂਉਂਦੇ ਹੀ ਚੰਚਲ ਸਾਹਿਬ ਦੇ ਨੀਂਦ ਵਿਚ ਡੁਬੀਆਂ ਅਖਾਂ ਫਾਸਫੋਰਸ ਦੀ ਤਰ੍ਹਾਂ ਚਮਕਣ ਲਗ ਪੈਂਦੀਆਂ ਹਨ। ਦਿਮਾਗ ਦਾ ਹਰ ਇਕ ਪੁਰਜ਼ਾ ਸਾਵਧਾਨ ਹੋ ਜਾਂਦਾ ਹੈ ਅਤੇ ਉਨ੍ਹਾਂ ਦਾ ਉਦਾਸ ਚਿਹਰਾ ਇਸ ਤਰ੍ਹਾਂ ਖਿੜ ਉਠਦਾ ਹੈ ਜਿਵੇਂ ਕਿ ਸੁਬਾ ਦੀ ਪਵਿਤਰ ਤੇ ਮਿਠੀ ਹਵਾ ਦੇ ਛੂਹਣ ਨਾਲ ਕਲੀ ਫੁਲ ਬਣ ਜਾਂਦੀ ਹੈ।

ਇਹ ਨਾਂ ਸਮਝੋ ਕਿ ਇਨ੍ਹਾਂ ਲਾਈਨਾਂ ਦਾ ਲਿਖਾਰੀ ਚਾਹ ਦੇ ਵਿਆਪਕ ਪ੍ਰਭਾਵ ਤੋਂ ਬਚ ਸਕਿਆ ਹੈ। ਬਚਪਨ ਤੋਂ ਹੀ ਉਹ ਦਹੀਂ ਦੀ ਲਸੀ ਦਾ ਦਿਲਦਾਦਾ ਰਿਹਾ ਹੈ। ਲਾਹੌਰ ਵਿਚ ਭਗਵਾਨ ਸਿੰਘ ਲਸੀ ਵਾਲੇ ਦਾ ਪੱਕਾ ਗਾਹਕ ਸੀ। ਸੁਣਿਆ ਹੈ ਕਿ ਹੁਣ ਭਗਵਾਨ ਸਿੰਘ ਦੀ ਲਸੀ ਦਿਲੀ ਪੁਜ ਚੁਕੀ ਹੈ। ਜਿਥੇ ਕਿਥੇ ਵੀ ਹੋਵੇ ਜ਼ਰੂਰ ਚਾਹ ਨੇ ਲਸੀ ਦੀ ਥਾਂ ਲੈ ਲਈ ਹੋਵੇਗੀ। ਜੇਕਰ ਅਜਿਹਾ ਹੁਣ ਤਕ ਨਹੀਂ ਹੋਇਆ ਤਾਂ ਚਾਹ

ਨੇ ਲਸੀ ਦੇ ਨਾਲ ਹੀ ਆਪਣੇ ਝੰਡੇ ਤਾਂ ਅਵਸ਼ ਹੀ ਗਡ ਦਿਤੇ ਹੋਣਗੇ। ਕਹਿਣ ਦਾ ਭਾਵ ਇਹ ਕਿ ਅਜ ਕਲ ਚਾਹ ਦੀ ਟੱਕਰ ਕੌਣ ਲੈ ਸਕਦਾ ਹੈ। ਇਸ ਦੀ ਪਕੜ ਤੋਂ ਨਾ ਤੁਸੀਂ ਬਚ ਸਕਦੇ ਹੋ ਨਾ ਮੈਂ ਅਤੇ ਨਾ ਹੀ ਕੋਈ ਹੋਰ। ਮੀਰ ਤੱਕੀ ਨੇ ਸ਼ਾਇਦ ਚਾਹ ਦੇ ਬਾਰੇ ਹੀ ਕਿਹਾ ਹੋਵੇ:—

"ਹਮ ਹੂਏ ਤੁਮ ਹੂਏ ਮੀਰ ਹੂਏ,
ਉਨ ਕੀ ਜ਼ੁਲਫੋਂ ਕੇ ਸਬ ਅਸੀਰ ਹੂਏ।"

—:-o-:—

# ਆਲੇ

* ਠਾਕਰ ਸਿੰਘ 'ਜ਼ਖਮੀ'
* ਮਾਨ ਭਾਰਗਵ
* ਵਿਜੇ ਸੁਮਨ 'ਸੋਸਨ'
* ਦਰਸ਼ਨ ਸਿੰਘ 'ਅਕਾਲੀ'
* ਉਜਾਗਰ ਸਿੰਘ 'ਮਹਿਕ'
* ਅਮਰੀਕ ਸਿੰਘ 'ਸੁਖੀ'
* ਸੁਮੇਰ ਸਿੰਘ 'ਮਸਤਾਨਾ'
* ਦਲੀਪ ਸਿੰਘ 'ਬਿਜਲੀ'
* ਸੁਰਿੰਦਰ ਸਿੰਘ 'ਬੀਰ'
* ਅਮਰੀਕ ਸਿੰਘ 'ਸਾਥੀ'
* ਜੋਗਿੰਦਰ 'ਪ੍ਰਦੇਸੀ'
* ਮਨੋਹਰ ਸਿੰਘ 'ਚਾਕਰ'
* ਕੇਵਲ ਕ੍ਰਿਸ਼ਨ 'ਸ਼ਾਕਰ'
* ਕੀਰਤ ਸਿੰਘ 'ਇਨਕਲਾਬੀ'
* ਵਿਸ਼ਵਾ ਨਾਥ ਸ਼ਰਮਾ
* ਸਾਂਈਂ ਮੁਹੰਮਦ ਦੀਨ 'ਕਾਦਰੀ'

.........ਤੇ ਹੋਰ

ਠਾਕਰ ਸਿੰਘ 'ਜ਼ਖ਼ਮੀ'

## ਗ਼ ਜ਼ ਲ

ਸਿਰ ਤੇ ਪਿਆ ਹੈ ਆ ਕੇ ਜਿਹਾ ਭਾਰ ਗ਼ਮਾਂ ਦਾ,
ਦਿਸਦਾ ਨਹੀਂ ਹੁਣ ਕੋਈ ਵੀ ਇਤਬਾਰ ਦੰਮਾਂ ਦਾ।

ਆਖੋ ਖਾਂ ਹੁਣ ਪਰਵਾਨਿਆਂ ਨੂੰ ੋਸ਼ ਸੰਭਾਲੋ,
ਮੁਕਦਾ ਇਧਰ ਤਾਂ ਜਾ ਰਿਹਾ ਹੈ ਤੇਲ ਸ਼ਮ੍ਹਾਂ ਦਾ।

ਨਾ ਜ਼ਿੰਦਗੀ ਭਰ ਰਿੰਦ ਰਹੇ ਨਾ ਰਹੇ ਸੂਫ਼ੀ,
ਮਿਲਿਆ ਨਾ ਸਿਲਾ ਕੋਈ ਮੈਨੂੰ ਮੇਰੇ ਕੰਮਾਂ ਦਾ।

ਸਾਰੀ ਉਮਰ ਜਿਸ ਜਿਸ ਲਈ ਮੈਂ ਖ਼ੂਨ ਡੋਲ੍ਹਿਆ,
ਮੇਰੇ ਲਈ ਉਹ ਬਣ ਗਿਆ ਹੈ ਦੂਤ ਜੰਮਾਂ ਦਾ।

ਦੁਨੀਆਂ ਦੇ ਸਾਰੇ ਸਾਕ ਨੇ ਨਿਰਮੂਲ ਤੇ ਕੂੜੇ,
ਇਥੇ ਹੀ ਰਹਿਣਾ ਰੇੜਕਾ ਸਭ ਹੱਡ ਚੰਮਾਂ ਦਾ।

ਡੋਲੀ 'ਚੋਂ ਝਾਕਿਆ ਸੀ ਜਦੋਂ ਹੀਰ ਸਲੇਟੀ,
ਨਾ ਵੇਖਿਆ ਕੋਈ ਨਾਲ ਹੈ ਬਾਬਲ ਦਾ ਅੰਮਾਂ ਦਾ।

————

ਮਾਨ ਭਾਰਗਵ

# ਅਰਥਹੀਨ ਸ਼ਬਦ

ਸ਼ਬਦ ਤਾਂ ਹੁਣ ਵੀ ਬੋਲੇ ਜਾਂਦੇ ਨੇ
ਲਿਖੇ ਜਾਂਦੇ ਨੇ, ਪੜ੍ਹੇ ਜਾਂਦੇ ਨੇ
ਪਰ ਸ਼ਬਦ ਹੁਣ
ਕੇਵਲ ਵਰਨ ਸਮੂਹ ਹੀ ਰਹਿ ਗਏ ਨੇ
ਖੋਖਲੇ ਅਰਥਹੀਨ ਚਿਕਣੇ ਚੁਪੜੇ ਸ਼ਬਦ
ਸ਼ਬਦ— ਬਸ ਹੁਣ ਲਾਸ਼ਾਂ ਜਨਾਜ਼ੇ
ਸਜੇ ਸਜਾਏ ਚਮਕੀਲੇ ।
ਸ਼ਬਦ— ਪ੍ਰਸਵ ਵਿਚ ਮੋਈਆਂ ਮਾਵਾਂ
ਭੂਤ ਚੁੜੇਲਾਂ
ਰੂਹ ਜਿਨ੍ਹਾਂ ਦੇ
ਅਰਥ ਜਿਨ੍ਹਾਂ ਦੇ
ਗੁਆਚ ਗਏ ਨੇ ਖੂੰਜਿਆਂ ਦੇ ਵਿਚ
ਭਟਕ ਰਹੇ ਨੇ ਤੜਪ ਰਹੇ ਨੇ
ਤਰਲੋਮਛੀ ਹੋ ਹੋ ਵਿਲਕਣ
ਰੋਗੀ ਰੋਗੀ
ਕੋਈ ਵੀ ਆਪਣੀ ਥਾਂ ਨਾ ਲਭੇ ।
ਆਓ ਸੋਚੀਏ ਮਿਲ ਕੇ ਸਭੇ
ਕਿਸ ਸਾਜ਼ਸ਼ ਨੇ ਮਾਵਾਂ ਮਾਰੀਆਂ
ਕਿਸ ਦਾਈ ਨੇ ਬੱਚੇ ਚੁੱਕੇ
ਸ਼ਬਦਾਂ ਦੇ ਕਿਤੇ ਅਰਥ ਨਾ ਲਭੇ ।

———

ਵਿਜੇ ਸੁਮਨ 'ਸੋਸਨ'

# ਗ਼ਜ਼ਲ

ਵਿਛੋੜੇ ਦੀ ਘੜੀ ਔਖੀ, ਬਿਤਾਣੀ ਵੀ ਬੜੀ ਔਖੀ,
ਮਿਲਣ ਦੀ ਰਾਤ ਪਲ ਦੋ ਪਲ, ਲੰਘਾਣੀ ਵੀ ਬੜੀ ਔਖੀ।
ਗਲੇਡੂ ਭਰ ਕੇ ਅੱਖੀਆਂ ਨੂੰ, ਡੁਬਾਨਾ ਤਾਂ ਬੜਾ ਸੌਖਾ,
ਕਈ ਨੈਣਾਂ ਦੇ ਵਿਚ ਮੂਰਤ, ਤਰਾਣੀ ਵੀ ਬੜੀ ਔਖੀ।
ਹੈ ਫੱਟ ਤਲਵਾਰ ਦੋ ਧਾਰੀ ਦਾ, ਵੇਲਾ ਮੇਲ ਜੋ ਦੇਵੇ,
ਹਾਂ ਕਾਰੀ ਇਕ ਕਟਾਰੀ ਦੀ, ਕਰਾਣੀ ਹੀ ਬੜੀ ਔਖੀ।
ਬੜੀ ਤਿਲਕਣ, ਛੜੀ ਤਿਲਕਣ, ਕਿਤੇ ਵੀ ਪੈਰ ਨ ਸੰਭਲਣ,
ਤਾਂ ਛੋਹ ਪੈਰਾਂ ਨੂੰ ਮੰਜ਼ਲ ਦੀ, ਛੋਹਾਣੀ ਹੀ ਬੜੀ ਔਖੀ।
ਵਿਗੋਚੇ ਕਿਸ ਦੇ ਕਰਨੇ ਨੇ, ਵਿਗੋਚੇ ਕਿਸ ਨੇ ਕਰਨੇ ਨੇ,
ਭਟਕਦੇ ਰਾਹੀਆਂ ਨੂੰ ਬਾਂਹ, ਫੜਾਣੀ ਹੀ ਬੜੀ ਔਖੀ।
ਸਮੁੰਦਰ ਜਦ ਬਿਫਰਦਾ ਏ, ਕਿਨਾਰੇ ਵੇਗ ਨਹੀਂ ਠਲਦੇ,
ਤੇ ਮਨ ਉਪਰਾਮ ਦੀ ਵੇਦਨ, ਮਿਟਾਣੀ ਹੀ ਬੜੀ ਔਖੀ।
ਇਹ ਸਾਰੇ ਬੇਸੁਰੇ ਰਾਗੀ, ਇਨ੍ਹਾਂ ਨਾਲ ਸੁਰ ਮਿਲਾਣੀ ਕੀ ?
ਅਜਿਹੇ ਚੀਕੋ ਚਹਾੜੇ ਵਿਚ, ਨਿਭਾਣੀ ਹੀ ਬੜੀ ਔਖੀ।
ਕੋਈ ਦਿਲਦਾਰ ਹੈ ਨਹੀਂ, ਦਿਲਾ ! ਨਾ ਦਿਲ ਦੇ ਰੋਣੇ ਰੋ,
ਬੇ-ਦਿਲਿਆਂ ਨੂੰ ਦਿਲ ਦੀ ਗਲ, ਸੁਝਾਣੀ ਹੀ ਬੜੀ ਔਖੀ।
ਕਿਸੇ ਇਮਾਨ ਵਾਲੇ ਤੋਂ, ਚੁਰਾਈ ਨਜ਼ਰ ਨਹੀਂ ਜਾਂਦੀ।
ਕਿਸੇ ਬੇਈਮਾਨ ਦੇ ਨਾਲ, ਅੱਖ ਮਿਲਾਣੀ ਹੀ ਬੜੀ ਔਖੀ।

————

ਦਰਸ਼ਨ ਸਿੰਘ 'ਅਕਾਲੀ'

# ਐ ਪਾਂਡੀ

ਖਾਂਡੀ ਪੰਡ ਯੁਗਾਂ ਦੀ ਚੁਕ ਕੇ, ਅਜੇਂ ਨਹੀਂ ਆਇਆ ਤੇਰਾ ਪੈੜਾ,
ਅਜੇ ਤੇਰੀ ਰਾਹ ਵਿਚ ਬੈਠੇ, ਕਈ ਸ਼ਕਾਰੀ ਤਾਕ ਲਗਾ।

ਮੰਜ਼ਲ ਦੇ ਤੂੰ ਨੇੜੇ ਹੋ ਕੇ, ਮੰਜ਼ਲ ਆਪਣੀ ਪਾ ਨਹੀਂ ਸਕਿਆ,
ਪੂੰਜੀਦਾਰਾਂ ਦੇ ਘਰ ਭਰ ਕੇ, ਆਪਣਾ ਕੁਝ ਬਣਾ ਨਹੀਂ ਸਕਿਆ।

ਤੇਰੇ ਪੈਰਾਂ ਘਾ ਦੀਆਂ ਪੂਲਾਂ, ਪਾਟੇ ਲੀੜੇ ਪਾਟੇ ਪੈਰ,
ਜੀਵਨ ਪੰਧ ਵਿਚ ਗਮਾਂ ਪਰੋ ਕੇ, ਟੁਕ ਟੁਕ ਲੱਭੇਂ ਸ਼ਹਿਰੋ ਸ਼ਹਿਰ।

ਕੀ ਤੇਰੇ ਲਈ ਧੁੱਪ ਤੇ ਪਾਲਾ, ਝੁਗੀ ਦਾ ਵੀ ਨਹੀਂ ਖਿਆਲ,
ਤੰਗ ਡੰਗ ਤੇਰੇ ਬਚੇ ਸਹਿਕਣ, ਕਰ ਨਹੀਂ ਸਕਿਆ ਕੋਈ ਸੰਭਾਲ।

ਤੇਰੀ ਹਿੰਮਤ ਨੂੰ ਚਾਤਰ ਫੜ ਕੇ, ਉਚੇ ਉਚੇ ਮਹਿਲ ਬਣਾਏ।
ਇਕ ਦੂਜੇ ਦੀ ਖੱਲ ਉਧੇੜੀ, ਸੁੰਦਰ ਸੁਪਨੇ ਗਏ ਸਜਾਏ।

ਜੇ ਡਿਗਾ ਤੂੰ ਮਹਿਲ ਬਣਾਂਦੇ, ਕਿਸੇ ਨਾ ਕਿਹਾ ਮੂੰਹ ਤੋਂ ਹਾਏ,
ਪਾਂਡੀ ਦੀ ਲੋਥ ਨੂੰ ਰੁਲਦਾ ਤਕ ਕੇ, ਕਿਸੇ ਨੂੰ ਨਾ ਦੋ ਹੰਝੂ ਆਏ।

ਜਿਹੜੇ ਮਹਿਲ ਉਸਾਰੇ ਹਥੀਂ, ਇਨ੍ਹਾਂ ਦੀ ਛਾਂ ਵੀ ਮਾਣ ਨਹੀਂ ਸਕਿਆ,
ਯੁਗਾਂ ਦੀ ਪੰਡ ਸਿਰ ਉਤੇ ਧਰ ਕੇ, ਅਜੇ ਵੀ ਚਲਦਾ ਏਂ ਥਕਿਆ ਥਕਿਆ।

ਨਵੇਂ ਯੁਗਾਂ ਦੀ ਨਵੀਂ ਉਸਾਰੀ, ਤੈਨੂੰ ਕਹਿ ਸੁਣਾ ਰਹੀ ਏ।
ਉਠ ਪਾਂਡੀ ਹੁਣ ਤਗੜਾ ਹੋ ਜਾ, ਤੇਰੀ ਮੰਜ਼ਲ ਆ ਰਹੀ ਏ।

ਸਮੇਂ ਨੇ ਪੁਕਾਰ ਕਿਹਾ ਏ ਤੇਰਾ, ਹੱਕ ਕੋਈ ਖਾ ਨਹੀਂ ਸਕਦਾ,
ਉਠ ਪੈਰਾਂ ਤੇ ਜ਼ੋਰ ਲਗਾ ਕੇ, ਤੈਨੂੰ ਕੋਈ ਦਬਾ ਨਹੀਂ ਸਕਦਾ।

ਨਵੇਂ ਯੁਗ ਆਵਾਜ਼ ਹੈ ਦਿਤੀ, ਕਿਸਮਤ ਉਠ ਬਣਾ ਲੈ ਆਪਣੀ।
ਹਿੰਮਤ ਨਾਲ, ਤਦਬੀਰ ਸਹਾਰੇ, 'ਅਕਾਲੀ' ਤਕਦੀਰ ਪਲਟਾ ਲੈ ਆਪਣੀ।

—:-o-:—

ਉਜਾਗਰ ਸਿੰਘ 'ਮਹਿਕ'

# ਗ਼ ਜ਼ ਲ

ਕਲਰਾਂ ਅਟੀ ਧਰਤੀ ਦੇ ਵਿਚ ਫੁਲ ਨਜ਼ਰ ਨਾ ਆਉਂਦੇ ਨੇ।
ਗੀਤ ਜੇਹੜੇ ਨੇ ਰਸ ਤੋਂ ਖ਼ਾਲੀ ਦਲ ਨੂੰ ਕਦ ਉਹ ਭਾਉਂਦੇ ਨੇ।

ਮੈਂ ਤਾਂ ਹਰ ਦਮ ਬਹਾਰਾਂ ਚਾਹੀਆਂ ਦਰਸ਼ਨ ਹੋਏ ਖ਼ਜ਼ਾਵਾਂ ਦੇ,
ਬਹਾਰਾਂ ਦੇ ਅਲਬੇਲੇ ਪੰਛੀ ਵਿਚ ਖ਼ਜ਼ਾਂ ਕਦ ਗਾਉਂਦੇ ਨੇ।

ਮੈਂ ਤਾਂ ਚਾਹਵਾਂ ਭੁਲ ਜਾਵਾਂ ਇਹ ਤਲਖ ਤਜਰਬੇ ਜੀਵਨ ਦੇ,
ਪਰ ਜਦੋਂ ਇਹ ਚੇਤੇ ਆਵਣ ਦਿਲ ਨੂੰ ਡਾਢਾ ਤਾਉਂਦੇ ਨੇ।

ਮੇਰੀ ਮਾਏ ਗੰਮ ਅਵਲੜੇ, ਜਿੰਦ ਦੀ ਸੌਂਕਣ ਬਣ ਬੈਠੇ,
ਦਿਲ ਗਗਨ ਦੀ ਹਿਕੜੀ ਉਤੇ, ਬਦਲ ਬਣ ਬਣ ਛਾਉਂਦੇ ਨੇ।

ਖੁਸ਼ੀਆਂ ਦਾ ਜਦ ਮਹੱਲ ਉਸਰਦਾ, ਕਰਨ ਈਰਖਾ ਫਰਿਸ਼ਤੇ ਵੀ,
ਇਕ ਦਮ ਸਾਰੇ ਧਾਵਾ ਕਰ ਕੇ, ਹਥੀਂ ਇਸ ਨੂੰ ਢਾਹੁੰਦੇ ਨੇ।

ਮੇਰੀਏ ਜ਼ਿੰਦੇ ਕਰ ਦੁਆਵਾਂ, ਹੰਸ ਦੀ ਜੂਨੀ ਆ ਜਾਵੇਂ,
ਚੁਗਨ ਸੁਚੜੇ ਮੋਤੀ ਨਾਲੇ ਮਾਨ ਸਰੋਵਰ ਨਹਾਊਂਦੇ ਨੇ।

————

ਅਮਰੀਕ ਸਿੰਘ 'ਸੁਖੀ'

## ਮ ਸ਼ ਵ ਰਾ

ਆਓ !
ਹੁਣ ਜ਼ਿੰਦਗੀ ਦੀ ਲੋਈ ਵਿਚ
ਲਪ ਕੁ ਚਾਨਣ ਪਾ ਦੇਈਏ ।

ਕਿ ਕੰਡਿਆਲੇ ਰਾਹਾਂ ਦੇ ਨਾਲ
ਹਨੇਰੀਆਂ ਬਿਕਟ ਘਾਟੀਆਂ ਨਾਲ
ਜੂਝ ਸਕਣ ਇਸ ਦੇ ਅਲਾਣੇ ਪੈਰ
ਇਸ ਦੇ ਲਹੂ ਲੁਹਾਨੇ ਪੈਰ
ਇਸ ਦੇ ਦਰਦ ਹੰਡਾਣੇ ਪੈਰ ।

ਆਓ !
ਉੱਲੀ ਲਗੇ ਸੁਪਨਿਆਂ ਦੇ
ਅਜ ਮੂੰਹ ਲਿਸ਼ਕਾ ਦੇਈਏ
ਤੇ ਇਨ੍ਹਾਂ ਦੇ ਮੂੰਹ 'ਚ ਸੁਤੀ ਹੋਈ
ਜੀਤ ਨੂੰ ਜਗਾ ਦੇਈਏ ।

ਹਰ ਉਲਝਣ ਸੁਲਝ ਜਾਏਗੀ
ਹਰ ਘੁਟਣ ਖੁਲ ਜਾਏਗੀ
ਜੇ ਜੀਵਨ ਦੀ ਤਲੀ ਤੇ ਧਰ ਕੇ
ਸਾਹਸ ਦਾ ਦੀਪ ਜਗਾ ਦੇਈਏ ।

ਸਿਸਕ ਰਿਹੈ ਜ਼ਿੰਦਗੀ ਦਾ
ਯਾਰੋ ਅਜ ਤਾਰ ਤਾਰ
ਤੜਪ ਰਿਹਾ ਹੈ ਯਾਰੋ
ਜੀਵਨ ਦਾ ਹਰ ਇਕ ਕਣ
ਆਓ ! ਸਮੇਂ ਦੀ ਬਾਲ ਕੁਖ ਚੋਂ
ਨਵਾਂ ਇਤਿਹਾਸ ਉਗਾ ਦੇਈਏ ।

ਪੀ ਕੇ ਉਦਾਸੀਆਂ ਦੇ ਘੁਟ
ਯਾਰੋ ਤ੍ਰਿਸ਼ਨਾਂ ਨਹੀਂ ਬੁਝਣੀ
ਇਨਸਾਫ ਦੇ ਮੋਢਿਆਂ ਤੋਂ
ਅਨਿਆਂ ਦਾ ਬੋਲ ਨਹੀਂ ਲਥਣਾ
ਲਹੂ ਰੰਗੀ ਕਲਪਨਾ ਨੂੰ
ਕ੍ਰਾਂਤੀ ਸੰਗ ਜੋੜੋ
ਤੇ ਆਓ ਰੁਠੜੀ ਪ੍ਰਭਾਤ ਨੂੰ ਮੰਨਾ ਲਈਏ ।

ਰੋਣ ਨਾਲ ਮਨ ਦੀ ਪੀੜ ਨਹੀਂ ਘਟਣੀ
ਉਠੋ ਸੱਤਾ ਧਾਰੀ ਕੰਸ ਨੂੰ ਲਲਕਾਰੀਏ
ਤੇ ਆਓ !
ਜ਼ਿੰਦਗੀ ਦੀ ਝੋਲੀ ਵਿਚ
ਲਪ ਲਪ ਚਾਨਣ ਪਾ ਦੇਈਏ ।

—:-o-:—

ਸੁਮੇਰ ਸਿੰਘ 'ਮਸਤਾਨਾ'

# ਗ਼ ਜ਼ ਲ

ਜਿੰਨ੍ਹਾਂ ਨੇ ਦਿਲਬਰੀ ਕੀਤੀ ਉਨਾਂ ਨੂੰ ਰੋਗ ਦਿਲ ਦਾ ਏ।
ਜਿਹੜੇ ਪਿਆਰ ਤੋਂ ਸਖਣੇ ਉਨ੍ਹਾਂ ਨੂੰ ਰੋਗ ਮਿਲਦਾ ਏ।

ਬੜੀ ਗਮਖਾਰ ਹੈ ਹਸਤੀ ਦਿਆਨਤਦਾਰ ਹਾਂ ਸੱਚ ਮੁੱਚ,
ਰਤਾ ਹਰਾਮ ਨਹੀਂ ਖਾਉਂਦੇ ਜਦੋਂ ਸਾਨੂੰ ਨਾ ਮਿਲਦਾ ਏ!

ਕਿਨੇ ਉਪਕਾਰ ਕਰਦਾ ਹਾਂ, ਸਮਾਂ ਸਾਡਾ ਗੁਆਹ ਬਣਿਆ,
ਅਮੀਰਾਂ ਨੂੰ ਝੁੱਕੇ ਆਪਾ, ਗਰੀਬਾਂ ਨੂੰ ਇਹ ਛਿਲਦਾ ਏ।

ਅਸੀਂ ਵਢੀ ਨਹੀਂ ਲੈਂਦੇ ਉਹ ਜਬਰਨ ਦੇ ਗਏ ਅੰਡਾ,
ਜਦੋਂ ਹੀ ਖਾਣ ਬੈਠੇ ਸਾਂ, ਪਤਾ ਲਗਾ ਕਿ ਇੱਲ ਦਾ ਏ।

ਖੰਘੂਰਾ ਮਾਰਿਆ ਖੰਘ ਸੀ ਹਸੀਨਾ ਕੱਢ ਲਿਆ ਛਿੱਤਰ,
ਅਸੀਂ ਹੱਥ ਜੋੜਕੇ ਪੁਛਦੇ, ਦਸੋ ਇਹ ਬਾਟੇ ਮਿਲ ਦਾ ਏ?

ਜਿਨ੍ਹਾਂ ਦੋ ਭਰਾਵਾਂ ਵਿਚ ਜਰਮਨ ਜੰਗ ਛਿੜਿਆ ਸੀ,
ਚਲੋ ਇਹ ਹੋ ਗਿਆ ਨਿਰਣਾ ਝਗੜਾ ਇਕੋ ਕਿੱਲ ਦਾ ਏ।

ਬੜਾ ਮਸ਼ਹੂਰ 'ਮਸਤਾਨਾਂ' ਪਿਤਾ ਪੁਛਦਾ ਤੁਸੀਂ ਕਿਹੜੇ,
ਅਸਾਂ ਹੱਥ ਜੋੜਕੇ ਦਸਿਆ, ਵੋਚਰ ਤੁਹਾਡੇ ਬਿਲ ਦਾ ਏ।

————

ਦਲੀਪ ਸਿੰਘ 'ਬਿਜਲੀ'

# ਦਿਲ ਕਹਿੰਦੈ

ਦਿਲ ਕਹਿੰਦੈ ਤੇਰੀ ਕੰਨੀ ਫੜਕੇ,
ਗਗਨਾਂ ਦੀ ਨੀਲਮ ਵਿਚ ਜਾਵਾਂ।
ਹੋਰ ਉਚੇਰੇ ਹੋਰ ਉਚੇਰੇ,
ਜਿਥੇ ਲਹਿਰ ਹੁਲਾਰੇ ਵੱਸਦੇ।
ਪਿਆਰਾਂ ਦੀ ਉਸ ਦੁਨੀਆਂ ਅੰਦਰ,
ਝਿਲ-ਮਿਲ ਕਰਦੇ ਤਾਰੇ ਵੱਸਦੇ।
ਚਾਨਣ ਮੁਨਾਰਾ ਦੂਰ ਨੇ ਵਾਟਾਂ,
ਮੇਰੇ ਸੀਨੇ ਵਿਚ ਤਰਾਟਾਂ।
ਮੈਂ ਕੇਵਲ ਇਕ ਕਿਰਨ ਨਿਮਾਣੀ।

ਦਿਲ ਕਹਿੰਦੈ ਤੇਰੀ ਕੰਨੀ ਫੜਕੇ,
ਅਣਛੁਹ ਦੁਨੀਆਂ ਦੀ ਛੁਹ ਮਾਣਾਂ।
ਜਿਥੇ ਪਿਆਰ ਦੀ ਦੁਨੀਆਂ ਅੰਦਰ,
ਰੌਲਾ ਤੇ ਘਮਸਾਨ ਨ ਹੋਵੇ।
ਪ੍ਰੀਤ ਲੜੀ 'ਚੋਂ ਟੁਟਾ ਹੋਇਆ,
ਵੱਖ ਵੱਖ ਇਨਸਾਨ ਨ ਹੋਵੇ।
ਜਿਥੇ ਵਗਣ ਪ੍ਰੀਤ ਝਣਾਵਾਂ,
'ਸ਼ਹੁ ਸਾਗਰ' ਤੋਂ ਵਿਛੜੀ ਹੋਈ।
ਮੈਂ ਕੇਵਲ ਇਕ ਬੂੰਦ ਨਿਮਾਣੀ।

ਦਿਲ ਕਹਿੰਦੈ ਤੇਰੀ ਕੰਨੀ ਫੜਕੇ,
ਉਸ ਥਾਵੇਂ ਚਲ ਵਸੀਏ ਰਸੀਏ ।
ਜਿਥੇ ਬਿਰਹੋਂ ਦੀ ਰਾਤ ਨ ਹੋਵੇ,
ਜਿਥੇ ਵਿਸ਼ਵਾਸ਼ ਘਾਤ ਨ ਹੋਵੇ ।
ਇਕੋ ਪਿਆਰ ਹੀ ਝਲਕਾਂ ਮਾਰੇ,
ਛਲ ਕਪਟ ਦੀ ਬਾਤ ਨ ਹੋਵੇ ।
ਫਰੇਬ ਦਗ਼ਾ ਨ ਹੋਵੇ ਜਿਥੇ,
ਕੋਈ ਕਿਸੇ ਦਾ ਹੱਕ ਨ ਮਾਰੇ ।
ਦਿਲ ਕਹਿੰਦੈ ਉਨ੍ਹਾਂ ਨਾਲ ਵਸੀਏ,
ਸੱਚੇ ਸੌਦੇ ਦੇ ਵਣਜਾਰੇ ।

"ਬਿਜਲੀ" 'ਪ੍ਰੀਤ ਰੀਤ' ਦਾ ਭੁੱਖਾ ।

ਖਿੜੀਆਂ ਗੁਲਚਾਰਾਂ ਕਿਸੇ ਨ ਲੇਖੇ,
ਦਿਲ ਤੇਰਾ ਦੀਦਾਰ ਮੰਗਦੈ ।
ਬਸੰਤ ਬਹਾਰਾਂ ਕਿਸੇ ਨ ਲੇਖੇ,
ਆ ਸਜਣਾ ! ਤੇਰੀ ਕੰਨੀ ਫੜਕੇ ।
ਗਗਨਾਂ ਦੀ ਨੀਲਮ ਵਿਚ ਜਾਵਾਂ,
ਹੋਰ ਉਚੇਰੇ ਹੋਰ ਉਚੇਰੇ ।
ਅਰਸ਼ੀ ਲਹਿਰ ਹੁਲਾਰੇ ਤੱਕਾਂ,
ਪਿਆਰਾਂ ਦੀ ਉਸ ਦੁਨੀਆਂ ਅੰਦਰ ।
ਝਿਲ-ਮਿਲ ਕਰਦੇ ਤਾਰੇ ਤੱਕਾਂ,

ਆ ਸਜਣਾ ! ਮੇਰਾ ਦਿਲ ਕਹਿੰਦੈ ।

———

## ਸੁਰਿੰਦਰ ਸਿੰਘ 'ਬੀਰ'

# ਗ਼ਜ਼ਲ

ਖਿੜੇ ਫੁੱਲਾਂ ਦੀ ਖ਼ੁਸ਼ਬੂ ਦੇ ਨਜ਼ਾਰੇ ਹੋਰ ਨੇ ।
ਜਿਨ੍ਹਾਂ ਨੇ ਚਮਕਣਾ, ਚਾਨਣ-ਮੁਨਾਰੇ ਹੋਰ ਹੁੰਦੇ ਨੇ ।

ਵਤਨ ਦੀ ਸ਼ਾਨ ਖ਼ਾਤਰ, ਦੇਸ਼ ਦੀ ਚੜ੍ਹਦੀਕਲਾ ਖ਼ਾਤਰ,
ਜੋ ਹੱਸ ਹੱਸ ਸੂਲੀਆਂ ਚੜ੍ਹ ਜਾਣ ਤਾਰੇ ਹੋਰ ਹੁੰਦੇ ਨੇ ।

ਸ਼ਮ੍ਹਾਂ ਦੀ ਤੇਜ਼ ਲੋਅ ਤੇ ਹੋਣ ਲਈ ਕੁਰਬਾਨ ਖਿੜ ਖਿੜ ਕੇ,
ਜੋ ਪਰਵਾਨੇ ਸੜਨ ਪਹਿਲਾਂ, ਨਿਆਰੇ ਹੋਰ ਹੁੰਦੇ ਨੇ ।

ਜਿਹੜੇ ਇਕ ਚਿਣਗ ਤੋਂ ਬਣ ਜਾਣ ਸ਼ੁਅਲੇ ਦੁਸ਼ਮਨਾਂ ਖਾਤਰ,
ਵਤਨ ਖ਼ਾਤਰ ਮਿਟਣ ਵਾਲੇ ਸ਼ਰਾਰੇ ਹੋਰ ਹੁੰਦੇ ਨੇ ।

ਇਵੇਂ ਮਿਟਦੀ ਗੁਲਾਮੀ ਨਹੀਂ ਜਦੋਂ ਤਕ 'ਭਗਤ' ਨਹੀਂ ਬਣਦੇ,
ਜੋ ਖ਼ਾਤਰ ਕੌਮ ਦੀ ਮਿਟਦੇ, ਸਤਾਰੇ ਹੋਰ ਹੁੰਦੇ ਨੇ ।

ਨਿਰੇ ਦੁੱਧ ਪੀਣ ਵਾਲੇ 'ਮਜਨੂੰਆਂ' ਨੇ ਤੋੜ ਨਹੀਂ ਪੁਜਣਾ,
ਖੁਆਉਣ ਯਾਰ ਨੂੰ 'ਪੱਟ ਚੀਰ' ਪਿਆਰੇ ਹੋਰ ਹੁੰਦੇ ਨੇ ।

ਜਿਨ੍ਹਾਂ ਦਾ ਇਸ਼ਕ-ਸਾਦਕ ਨਹੀਂ, ਉਹਨਾਂ ਘੱੜਿਆਂ ਤੇ ਕੀ ਤਰਨਾ ?
ਲਹਿਰਾਂ ਟੱਪ ਜਾਣ ਜੋ ਦਿਲਬਰ, ਨਿਆਰੇ ਹੋਰ ਹੁੰਦੇ ਨੇ ।

ਕਈ ਹੀਰਾਂ ਬਣਨ, ਬਣ ਜਾਣ ਭਾਂਵੇਂ ਰਾਂਝੜੇ ਲੱਖਾਂ,
ਜਿਨ੍ਹਾਂ ਨੇ ਯਾਰ ਨੂੰ ਪਾਉਣਾ, ਦੁਲਾਰੇ ਹੋਰ ਹੁੰਦੇ ਨੇ ।

ਇਵੇਂ ਮਹਿਬੂਬ ਮਿਲਦਾ ਨਹੀਂ, ਕਦੀ ਮਰ ਜਾਣ ਤੋਂ ਪਹਿਲਾਂ,
ਸੱਜਣ ਲਭ ਲੈਣ ਆਪਾ ਦੇ, ਪਿਆਰੇ ਹੋਰ ਹੁੰਦੇ ਨੇ ।

ਜੋ ਕਰ ਦੇਵਣ ਸੱਦਾ ਮਦਹੋਸ਼, ਦੇ ਕੇ ਮੱਸਤੀ ਅੱਖਾਂ ਤੋਂ,
'ਸ਼ਰਾਬੇ-ਇਸ਼ਕ' ਦੇ ਵਾਹ ਵਾਹ ਨਜ਼ਾਰੇ ਹੋਰ ਹੁੰਦੇ ਨੇ ।

ਜ਼ਿਹੜੀ ਮਹਿਫਲ 'ਚ ਆ ਕੇ ਰਿੰਦ ਵੀ ਤੌਬਾ ਨੂੰ ਭੁਲ ਜਾਂਦੇ,
ਉਥੇ ਤਾਂ ਜਾਮ ਸਾਕੀ ਦੇ ਨਿਆਰੇ ਹੋਰ ਹੁੰਦੇ ਨੇ ।

ਉਹਨਾਂ ਕੀ ਦੇਸ਼ ਲਈ ਕਰਨਾ, ਜੋ ਵਿਹਲੜ ਫੱਕੀਆਂ ਮਾਰਨ,
ਉਹ ਏਵੇਂ ਦੇਸ਼ ਖ਼ਾਤਰ, ਕੌਮ ਖ਼ਾਤਰ ਭਾਰ ਹੁੰਦੇ ਨੇ ।

ਕਰਨ ਸੌਦੇ ਜੋ ਗੈਰਾਂ ਨਾਲ, ਵੇਚਣ ਕੌਮ ਦੀ ਇਜ਼ੱਤ,
ਧਰੋਹੀ ਦੇਸ਼ ਦੇ, ਜ਼ਾਲਮ ਕੌਮੀ - ਗ਼ੱਦਾਰ ਹੁੰਦੇ ਨੇ ।

—:-o-:—

ਅਮਰੀਕ ਸਿੰਘ 'ਸਾਥੀ'

# ਭੁੱਲ

ਮੈਂ ਕਿਹੜੇ ਛਲਦੇ ਰਾਹਾਂ ਤੇ ਭੁਲਿਆਂ ।
ਮੈਂ ਕਿਨ੍ਹਾਂ ਮਧਮਸਤ ਨਿਗਾਹਾਂ ਤੇ ਭੁਲਿਆਂ ।

ਫੂਕ ਸੁਟਣ ਜੋ ਹਰ ਇਕ ਜਜ਼ਬੇ ਨੂੰ,
ਮੈਂ ਉਨ੍ਹਾਂ ਸਰਦ ਆਹਾਂ ਤੇ ਭੁਲਿਆਂ ।
ਤੇਜ਼ ਤਲਵਾਰੋਂ ਵਧ ਹੋ ਕੇ ਨਿਬੜੀਆਂ,
ਮੈਂ ਉਨ੍ਹਾਂ ਮਰਮਰੀ ਬਾਹਾਂ ਤੇ ਭੁਲਿਆਂ ।
ਕਤਲ ਕਰ ਕੇ ਵੀ ਕਤਲ ਨਾ ਹੋਏ ਜਿਥੇ,
ਅਜ਼ੀਬ ਮੈਂ ਕਤਲਗਾਹਾਂ ਤੇ ਭੁਲਿਆਂ ।
ਮੌਤ ਆ ਕੇ ਵੀ ਵਾਪਸ ਜਾਉਂਦੀ ਰਹੀ,
ਜੀਊਣ ਦੀਆਂ ਸਦਾ ਮੈਂ ਚਾਹਾਂ ਤੇ ਭੁਲਿਆਂ ।
ਫੇਰ ਦਿਨਾਂ ਦੇ ਚਾਨਣ ਲੈ ਆਉਂਦੇ,
ਹਨੇਰ ਮੇਟਣ ਦੇ ਮੈਂ ਉਮਾਹਾਂ ਤੇ ਭੁਲਿਆਂ ।
ਝਲਕ ਸਵਰਗ ਦੀ ਲਈ ਨੈਣ ਤਰਸਦੇ ਰਹੇ,
ਮੈਂ ਉਸ ਤਸੱਵਰੀ ਨਵੇਂ ਜਹਾਂ ਤੇ ਭੁਲਿਆਂ ।

—:-o-:—

## ਜੋਗਿੰਦਰ 'ਪਰਦੇਸੀ'

# ਗ਼ ਜ਼ ਲ

ਛੱਡੋ ਜੀ ਇਹ ਗਲਾਂ ਬਾਤਾਂ ਰਹਿਣ ਦਿਓ,
ਕਹਿੰਦੀ ਏ ਜੋ ਦੁਨੀਆਂ, ਉਸ ਨੂੰ ਕਹਿਣ ਦਿਓ।

ਸੁਣਿਆ ਜ਼ੁਲਫ਼ਾਂ ਹੇਠ ਨੇ ਝੂਟੇ ਸੁਰਾਂ ਦੇ,
ਸਾਨੂੰ ਵੀ ਜ਼ੁਲਫਾਂ ਦੀ ਛਾਵੇਂ ਬਹਿਣ ਦਿਓ।

ਕਾਹਦੇ ਲਈ ਕਰਦੇ ਓ ਕਿਰਸਾਂ ਸਾਕੀ ਜੀ,
ਸਾਡੇ ਜਾਮ 'ਚ ਪੈਂਦੀ ਜਿਤਨੀ ਪੈਣ ਦਿਓ।

ਸਾਨੂੰ ਕਿਸੇ ਵੀ ਹਮਦਰਦੀ ਦੀ ਲੋੜ ਨਹੀਂ,
ਸਾਡੇ ਨਾਲ ਜੋ ਖਹਿੰਦਾ, ਉਸ ਨੂੰ ਖਹਿਣ ਦਿਓ।

ਅਜ ਦੀ ਹਰ ਗਲ ਕਲ ਤੇ ਟਾਲਣ ਵਾਲੜਿਓ,
ਐਸੇ ਇਕਰਾਰਾਂ ਦੀਆਂ, ਕਿਸ਼ਤਾਂ ਰਹਿਣ ਦਿਓ।

ਦੁਨੀਆਂ ਤੋਂ ਛਪ ਛਪ ਕੇ ਕਿਚਰ ਮਿਲਣਾਂ ਈਂ ?
ਇਹ ਜੋ ਕੰਧ ਵਿਚਾਲੇ ਇਸ ਨੂੰ ਢਹਿਣ ਦਿਓ।

ਤੁਸਾਂ ਤਾਂ ਕਰਨਾ ਵਾਰ ਤੁਸਾਂ ਨੂੰ ਸਾਡਾ ਕੀ ?
ਸਾਨੂੰ ਸੱਟਾਂ ਸੀਨੇ ਉਤੇ ਸਹਿਣ ਦਿਓ।

ਮੈਂ ਤੇ ਤੂੰ ਦਾ ਭੇਦ ਇਵੇਂ ਤਾਂ ਜਾਣਾ ਨਹੀਂ,
ਦੂਈ ਦਾ ਪਰਦਾ ਦਿਲੋਂ ਪਹਿਲਾਂ ਲਹਿਣ ਦਿਓ।

'ਪਰਦੇਸੀ' ਦਾ ਕੋਈ ਵੀ ਥਾਉਂ ਠਿਕਾਣਾ ਨਹੀਂ,
ਇਨ੍ਹਾਂ ਦੀ ਮੰਜੀ ਦਿਲ ਦੇ ਵਿਹੜੇ ਡਹਿਣ ਦਿਓ।

———

ਮਨੋਹਰ ਸਿੰਘ 'ਚਾਕਰ'

# ਗੀਤ

ਵੇਖਣ ਅਜ ਅੰਬਰਾਂ ਤੇ ਛਾਈਆਂ ਖ਼ੁਸ਼ੀਆਂ ।
ਖ਼ੁਸ਼ੀ ਦੀ ਨੁਹਾਰ ਲੈ ਕੇ ਆਈਆਂ ਖ਼ੁਸ਼ੀਆਂ ।

ਕਣਕਾਂ ਦੇ ਖ਼ੇਤ ਭਰੇ ਸੋਨਿਆਂ ਦੇ ਥਾਲ ਨੀ ।
ਕਾਮਿਆਂ ਦੀ ਮਿਹਨਤਾਂ ਤੇ ਆਗਿਆ ਜਲਾਲ ਨੀ ।
ਅਜ ਖ਼ੁਸ਼ੀ ਦੀ ਨੁਹਾਰ ਲੈ ਕੇ ਆਈਆਂ ਖ਼ੁਸ਼ੀਆਂ ।
ਵੇਖਣ ਅਜ ਅੰਬਰਾਂ ਤੇ ਛਾਈਆਂ ਖ਼ੁਸ਼ੀਆਂ ।

ਭੰਗੜੇ ਦੇ ਢੋਲ ਉਤੇ ਪਿਆ ਜੱਟ ਨਚਦਾ ।
ਗਿਧਿਆਂ 'ਚ ਲਿਸ਼ਕੇ ਉਹ ਚੂੜਾ ਕਚ ਦਾ ।
ਝਾਂਜਰ ਦੀ ਛਨਕਾਰ ਨੇ ਬੁਲਾਈਆਂ ਖ਼ੁਸ਼ੀਆਂ ।
ਵੇਖਣ ਅਜ ਅੰਬਰਾਂ ਤੇ ਛਾਈਆਂ ਖ਼ੁਸ਼ੀਆਂ ।

ਆਪਣਾ ਹੀ ਦੇਸ਼ ਨਾਲੇ ਆਪਣਾ ਹੀ ਮਾਨ ਹੈ ।
ਜੈ ਆਪਣਾ ਕਿਸਾਨ ਜੈ ਜੈ ਆਪਣਾ ਜਵਾਨ ਹੈ ।
'ਚਾਕਰ' ਖ਼ੁਸ਼ੀ ਦੀ ਬਹਾਰ ਲੈ ਕੇ ਆਈਆਂ ਖ਼ੁਸ਼ੀਆਂ ।
ਵੇਖਣ ਅਜ ਅੰਬਰਾਂ ਤੇ ਛਾਈਆਂ ਖ਼ੁਸ਼ੀਆਂ ।

———

ਕੇਵਲ ਕ੍ਰਿਸ਼ਨ 'ਸ਼ਾਕਰ'

# ਗ਼ ਜ਼ ਲ

ਕੀ ਦਸਾਂ ਅਜ ਮਹਿਫ਼ਲ ਵਿਚ ਕੀ ਰੰਗ ਜਮਾਇਆ ਸਾਕੀ ਨੇ।
ਜੋ ਵੀ ਆਇਆ ਉਸੇ ਨੂੰ, ਇਕ ਜਾਮ ਪਲਾਇਆ ਸਾਕੀ ਨੇ॥

ਨੈਣ ਝੁਕਾ ਕੇ ਕੁਝ ਮੁਸਕਾ ਕੇ, ਦੇਖਿਆ ਜਦ ਉਸ ਮੇਰੇ ਵਲ।
ਹੋਸ਼ ਹਵਾਸ ਉਡਾ ਦਿਤੇ, ਸਭ ਕੁਝ ਹੀ ਭੁਲਾਇਆ ਸਾਕੀ ਨੇ॥

ਸੋਚ ਕੇ ਮੈਂ ਕੀ ਆਇਆ ਸਾਂ, ਕੀ ਹੋ ਗਇਆ ਮੈਨੂੰ ਯਾਦ ਨਹੀਂ।
ਛੱਡ ਮਹਿਫ਼ਲ ਦੇ ਦਸਤੂਰਾਂ ਨੂੰ, ਅਜ ਖ਼ੂਬ ਰੁਲਾਇਆ ਸਾਕੀ ਨੇ॥

ਹੋ ਗਿਆ ਮੈਂ ਹੈਰਾਨ ਨਾ ਸੁਝੇ, ਜਾਵਾਂ ਯਾ ਇਨਕਾਰ ਕਰਾਂ।
ਅੱਖ ਦੇ ਇਸ਼ਾਰੇ ਨਾਲ ਜਦ, ਕੋਲ ਬੁਲਾਇਆ ਸਾਕੀ ਨੇ॥

ਆਪਣੀ ਐਸੀ ਉਲਝਣ 'ਸ਼ਾਕਰ' ਕਿਵੇਂ ਸੁਲਝੇ ਗੀ ਆਖ਼ਰ।
ਦਿਲ ਘਬਰਾਵੇ ਇਸ ਚੱਕਰ ਵਿਚ, ਜਿਹਾ ਫ਼ਸਾਇਆ ਸਾਕੀ ਨੇ॥

—:–o–:—

ਕੀਰਤ ਸਿੰਘ 'ਇਨਕਲਾਬੀ'

# ਬੱਸਤੀ ਦੇ ਨਾਂ

ਮੇਰਾ ਪਿੰਡ !
ਇਕ ਮਹਿਕ - ਵਿਹੂਣਾਂ ਫੁਲ
ਮੇਰੀ ਹੋਂਦ ਦੀ ਕੁਖ
ਵਰਤਮਾਨ ਦੀ ਰਾਤ ਦੇ ਅੰਦਰੇ
ਲਕੜ ਵਾਂਗੋਂ ਧੁਖਦਾ ਜਾਏ ।
ਨਿਕੀ ਲੋਅ ਲੈ ਅਜ ਜਨਮਿਆ
ਇਕ ਝਗੜਾ !
ਇਸ ਝਗੜੇ ਵਿਚ ਸੜ ਗਿਆ ਹੈ,
ਭੂਤਕਾਲ ਦਾ ਇਕ ਵਿਸ਼ਵਾਸ਼
ਝਗੜੇ ਦੇ ਵਾਹ - ਵਿਰੇਲੇ ਵਿਚ
ਹਿਕ ਉਭਾਰਨ ਤਸਵੀਰਾਂ
ਇਕ ਸੀਮਤ ਹੈ !
ਇਕ ਅਸੀਮਤ ਹੈ !!
ਮਾਨਵ ਦੀ ਹਰ ਚਾਲ ਨਿਰਾਲੀ
ਵਰਤਮਾਨ ਦਾ ਨਾਰਦ ਮਾਨਵ
ਬਾਹਰੋਂ ਚਿੱਟਾ
ਅੰਦਰੋਂ ਝੂਠਾ
ਨਾਲੇ ਹੈ ਰਿਸ਼ਵਤ ਖੋਰ

ਅੰਦਰਲੀ ਚਿਣਗ ਕੁਝ ਹੋਰ ਹੋਰ ।
ਬਾਹਰੋਂ ਜਾਪੇ ਕੁਝ ਮੋਰ ਮੋਰ ।
ਹਰ ਵਾਸੀ ਮੇਰੀ ਬਸਤੀ ਦਾ
ਹਰ ਰੋਜ਼ ਇਕ ਜਸ਼ਨ ਮਨਾਂਦਾ
ਵਿਸ-ਭਰੇ ਕੁਝ ਸ਼ਬਦਾਂ ਨਾਲ
ਆਪਣੀ ਹਿਕ 'ਚ ਵੈਰ ਛਲਕਾਂਦਾ ।
ਅੱਧਾ ਖ਼ੂਨ !
ਤੇ
ਅੱਧਾ ਦੁਧ !!
ਇਨਕਲਾਬ ਦੀ ਸਰਦੱਲ ਉਤੇ
ਕੋਈ ਨਾ ਮੇਰਾ ਦੋਸਤ ਉਠਿਆ ?
ਕਈ ਨਾ ਮੇਰਾ ਦੁਸ਼ਮਨ ਉਠਿਆ ?
ਮੈਨੂੰ ਬਹੁਤ ਗਲਵਕੜੀ ਪਾਏ
ਆਪਣੀ ਸਾਂਝੀ ਮੁਸਕਾਨ ਨਾਲ
ਮੇਰੇ ਸੇਜਲ ਨੈਣ ਛੁਹਾਏ ।

—:-o-:—

ਵਿਸ਼ਵਾ ਨਾਥ ਸ਼ਰਮਾ

## ਗ਼ ਜ਼ ਲ

ਤੇਰੇ ਬਗ਼ੈਰ ਜੋ ਭੀ ਪਲ ਜੀ ਰਿਹਾ ਹਾਂ ਮੈਂ,
ਆਪਣੇ ਹੀ ਲਹੂ ਦੇ ਘੁੱਟ ਪੀ ਤਿਹਾ ਹਾ ਮੈਂ ।

ਕੀ ਹੋਇਆ ਜੇ ਤੇਰਾ ਮੈਖ਼ਾਨਾ ਛੁੱਟ ਗਿਆ,
ਖ਼ਿਆਲਾਂ ਵਿਚ ਅਜੇ ਵੀ ਪੀ ਰਿਹਾ ਹਾਂ ਮੈਂ ।

ਸ਼ਿਕਵਾ ਹੈ ਯਾਦਾਂ ਨੂੰ ਇਸ ਪੀਣ ਤੇ ਭੀ,
ਜਦ ਖ਼ੁਸ਼ੀਆਂ ਦੇ ਕੇ ਗ਼ਮਾਂ ਨੂੰ ਪੀ ਰਿਹਾ ਹਾਂ ਮੈਂ ।

ਜ਼ਿੰਦਗੀ ਦੇ ਸਭ ਤੱਤ ਛਿਣ ਜਾਣ ਤੇ ਭੀ,
ਹੈਰਾਨ ਹੈ ਦੁਨੀਆਂ ਕਿ ਅਜੇ ਭੀ ਜੀ ਰਿਹਾ ਹਾਂ ਮੈਂ ।

ਸੱਟ ਲਾਣ ਦੇ ਬਾਅਦ ਗਿਲਾ ਹੈ ਯਾਰਾਂ ਨੂੰ ਕੀ,
ਕਿਉਂ ਉਹਲੇ [illegible] ਕੇ ਫੱਟ ਸੀ ਰਿਹਾ ਹਾਂ ਮੈਂ ।

—:-o-:—

ਸਾਈਂ ਮੁਹੰਮਦ ਦੀਨ 'ਕਾਦਰੀ'

# ਕਸ਼ਮੀਰ ਮ੍ਹਾਰੀ

( ਗੋਜਰੀ ਕਵਿਤਾ )

ਕਸ਼ਮੀਰ ਯਾ ਜਨੱਤ ਨਜ਼ੀਰ ਮ੍ਹਾਰੀ, ਹਰ ਸੈਆਂ ਤੂੰ ਸ਼ਾਨਦਾਰ ਸਦਕੈ ।
ਹਰ ਮਜ਼ਬ ਗ਼ਾ ਬੰਦਾ ਆਮ ਵਸੇਂ, ਆਲ੍ਹਾ, ਅਦਨਾ ਤੇ ਸ਼ਾਨਦਾਰ ਸਦਕੈ ।

ਉੱਚਾ ਪਹਾੜ ਤੇ ਜੰਗਲ ਕਮਾਲ ਸੋਹਣਾ, ਰੰਗੋ-ਰੰਗ ਪਾਣੀ ਠੰਡੋਠਾਰ ਸਦਕੈ ।
ਪਹਾੜਾਂ ਉੱਚਾ ਗ਼ਾ ਵਿਚ ਮੈਦਾਨ ਤੱਲਾ, ਵਿਚ ਨਹਿਰ ਜਾਰੀ ਚਸ਼ਮਾਦਾਰ ਸਦਕੈ ।

ਤਲਾਂ ਵਿੱਚ ਫਲ ਰੰਗੋ-ਰੰਗ ਤਕਿਆ, ਕਸਤੂਰੀ ਵਾਂਗ ਹੋਇਆ ਖ਼ਸ਼ਬੂਦਾਰ ਸਦਕੈ ।
ਮੌਸਮ ਗਰਮ ਵਿਚ ਕਸ਼ਮੀਰ ਜਾਏਂ, ਬਕਰਵਾਲ, ਗੁਜਰ, ਠਕੇਦਾਰ ਸਦਕੈ ।

ਉੱਚੀ ਸੀਂਗਰਾਂ ਵਿਚ ਵਸੇਂ ਰਾਏਂ ਰੌਂਸਾ, ਕਰੇਂ ਜਾ ਸ਼ਕਾਰੀ ਸ਼ਕਾਰ ਸਦਕੈ ।
ਮਾਂਝੀ ਮੂੰਸ ਚਾਰੇਂ ਢੋਕਾਂ ਵਿਚ ਅੜਿਆ, ਮੇਲ ਚੂਸ ਗੈ ਮਾਰੇਂ ਡਕਾਰ ਸਦਕੈ ।

ਸੋਹਣੋਂ ਬਾਗ਼ ਤਕਿਉ ਸ੍ਰੀਨਗਰ ਅੰਦਰ, ਜਿਸ ਗੋ ਨਾਮ ਚੰਗੋ ਸ਼ਾਲਾਮਾਰ ਸਦਕੈ ।
ਰਹੇ ਫਿਕਰ ਪਰਵਾਹ ਨਾ ਮੂਲ ਕੋਈ, ਲਾਵੇਂ ਸੋਹਣੇ [illegible] ਖੁਸ਼ਗਵਾਰ ਸਦਕੈ ।

ਮੂੰਸ ਚੂਸ ਗੈ ਮਸਤ-ਅਲਮਸਤ ਹੋਵੇਂ, ਮਾਂਝੀ ਹੋਰ ਨਾਲ ਟਬਰਦਾਰ ਸਦਕੈ ।
ਸੋਹਣਾ ਮਰਗ ਤੇ ਸਰ ਕਮਾਲ ਤਕਿਆ, ਵੈਰੀਨਾਗ ਦਰਿਆ ਵਿਚਕਾਰ ਸਦਕੈ ।

—:-o-:—

ਸਪਨ ਮਾਲਾ

# ਗ਼ ਜ਼ ਲ

ਕਿਸ਼ਤੀ ਵਿਚ ਭਰੋਚਾ ਪਾਣੀ, ਇਕ ਲਹਿਰ ਨੇ ਕੀਤਾ ਹੱਲਾ,
ਗੋਤੇ ਖਾ ਕੇ ਮਰ ਗਿਆ ਤਾਰੂ, ਅਣਤਾਰੂ ਨਾਲ ਬੱਝਾ ਪੱਲਾ ।

ਘੋੜੀ ਚੜ੍ਹਦੇ ਟੁੱਟਾ ਸਿਹਰਾ, ਬੇਦੀ ਬੈਠੇ ਸੜਿਆ ਗਾਨਾ,
ਸਾਰੀ ਜੰਜ ਹੋਈ ਸਿੱਲ-ਪੱਥਰ, ਲਾੜਾ ਹੋ ਗਿਆ ਕਮਲਾ ਝੱਲਾ ।

ਰੇਜ਼ਾ ਰੇਜ਼ਾ ਕੀਤਾ ਸ਼ੀਸ਼ਾ, ਭੈੜੀ ਸੂਰਤ ਦੇ ਗਈ ਸੱਲਾ,
ਨਾਲ ਤੇਰੀ ਸੀ ਤੇਰਾ ਝੋਲਾ, ਸਹੁਜ ਭਾਲਦਾ ਰਹਿ ਗਿਉਂ ਕੱਲਾ ।

ਮੀਟੀ ਅੱਖ ਗਵਾਚਾ ਚਾਨਣ, ਖੋਲ੍ਹੀ ਅੱਖ ਪਿਆ ਤਰਥੱਲਾ,
ਤਕਣੀ ਦੀ ਜਿਤਣੀ ਸੀ ਬਾਜ਼ੀ, ਉਹ ਵੀ ਹਾਰ ਗਿਆ ਏ ਮੱਲਾ ।

ਪਾਣੀ ਪਾ ਪਾ ਥਾਪੇ ਸਾਰੇ, ਰੁਖ [illegible] ਉਮਰ ਦੀ ਗਿਲੀ ਕੰਧੇ,
ਧੁੱਪ ਦੇ ਸੇਕੋਂ ਭਖ ਪਏ [illegible] ਣ ਲੈਂਦੀ ਨਹੀਂ ਅੱਗ ਥਮੱਲਾ ।

ਬਿਨ ਸੁਚੇ ਹੋਠਾਂ ਦੀ ਛੋਹ ਤ[illegible], ਕਿਨੇ ਹਰਫ ਸਰਾਪੇ ਗਏ ਨੇ,
ਕਿਤਨੇ ਦਾਤੇ ਹੋ ਗਏ ਕੰਗਲੇ, ਵੇਖ ਵੇਖ ਕੇ ਰੂਪ ਸਵੱਲਾ ।

ਦੇਹ ਦੀ ਰੰਗਣ ਰੰਗਿਆ ਜਾਏ, ਇਹ ਮਨ ਕੈਸਾ ਝੱਲ ਵਲੱਲਾ,
ਚੌਰਾ ਸੀ ਦੇ ਗੇੜਾਂ ਅੰਦਰ, ਇਸ ਕਦ ਤਕਣਾ ਸਮਾਂ ਸਵੱਲਾ ।

ਅਕਲਾਂ ਦੀ ਨੀਂਦਰ ਸੌਂ ਗਈਆਂ, ਜਾਗ ਜਾਗ ਕਿੰਨੀਆਂ ਤਕਦੀਰਾਂ,
ਫੇਰ ਵੀ ਕਿਸੇ ਵੈਣ ਨਹੀਂ ਪਾਏ, ਸਰਸਿਆ ਲਿਖਿਆ ਪਾਇਆ ਪੱਲਾ ।

ਭੂਤ ਕਾਲ ਦਾ ਜ਼ੰਗ ਨਾ ਲਥੇ, ਵਰਤਮਾਨ ਦੀ ਰੇਤੀ ਕੋਲੋਂ.
ਕਦੀ ਭਵਿਸ਼ ਦੇ ਮੇਚ ਨਾ ਆਏ, ਸਮੇਂ ਦਾ ਘੜਿਆ ਖੋਟਾ ਛੱਲਾ ।

ਅਜ ਵੀ ਮਜਨੂੰ ਜੰਗਲ ਬੇਲੇ, ਰੋਂਦਾ ਧੋਂਦਾ ਫਿਰੇ ਇਕੱਲਾ,
ਅਜ ਵੀ ਖੇੜੇ-ਹੀਰ ਮਨਾਵੇ, ਰਾਂਝਾ ਆਵੇ ਖੈਰੀਂ ਸੱਲਾ ।

ਨਾਚੇ ਨਚੇ ਵਿਚ ਬਹਾਰਾਂ, ਭੁਲ ਕੇ ਸਾਰਾ ਅੱਲਾ ਪੱਲਾ,
ਪੱਤਝੜ ਖਾ ਗਏ ਹੋਸ਼ਾਂ ਵਾਲੇ, ਬੈਠੇ ਸੀ ਜੋ ਮਾਰ ਪਥੱਲਾ ।

ਖਿਲਰ ਗਏ 'ਮਾਲਾ' ਦੇ ਮਣਕੇ, ਚੋਰਾਂ ਲੀਤਾ ਚੁਕ ਮੁਸੱਲਾ,
ਓਸ ਮਦਦ ਨਾ ਕੀਤੀ ਤੇਰੀ, ਜਿਸ ਨੂੰ ਆਖੇਂ ਈਸ਼ਵਰ ਅੱਲਾ ।

————

# ਸਾਡੇ ਲੇਖਕ

## ( ਸੰਖਿਪਤ ਜਾਣ-ਪਛਾਣ )



**ਸ੍ਰੀ ਕੰਵਲ ਕਸ਼ਮੀਰੀ :** ਨਾਂ : ਪਰਮਜੋਤ ਸਿੰਘ ਬਾਲੀ, ਕਲਮੀ ਨਾਂ : ਕੰਵਲ ਕਸ਼ਮੀਰੀ; ਜਨਮ : ਸ: ਰਾਮ ਸਿੰਘ ਬਾਲੀ ਦੇ ਘਰ ਪਿੰਡ ਇਛਾਹਾਮਾ (ਬੀਰਵਾ) ਵਿਖੇ ੨ ਮਾਰਚ ੧੯੩੧ ਨੂੰ; ਮੁਢਲੀ ਵਿਦਿਆ ਖਾਲਸਾ ਹਾਈ ਸਕੂਲ ਸ੍ਰੀਨਗਰ, ਐਮ. ਏ. ਅਲੀਗੜ ਯੂਨੀਵਰਸਟੀ; ਪ੍ਰਕਾਸ਼ਨ : ਕੌਂਪਲਾਂ, ਜੀਵਨ ਨੂੰ ਜਾਂਦੇ ਰਾਹ ਤੇ ਸਮੇਂ ਦੇ ਗ਼ਾਜ਼ੀ; ਸੰਪਾਦਨ : ਨਿਕੀ ਨਿਕੀ ਲੋਅ ਤੇ ਵੂਲਰ ਦੀਆਂ ਛਲਾਂ; ਕੌਂਪਲਾਂ ਉਤੇ ਅਕੈਡਮੀ ਵਲੋਂ ਪਹਿਲਾ ਇਨਾਮ ਪ੍ਰਾਪਤ; ਸਰਨਾਵਾਂ : ਡਿਪਟੀ ਕੰਟਰੋਲਰ, ਤਵਾਜ਼ਾ ਵਿਭਾਗ, ਸ੍ਰੀਨਗਰ।



**ਪ੍ਰੋ: ਸੇਵਾ ਸਿੰਘ :** ਜਨਮ : ਸ: ਚਰਨ ਸਿੰਘ ਦੇ ਘਰ ਸਿੰਘ ਪੁਰਾ ਕਲਾਂ ਵਿਖੇ ੧੮ ਜੁਲਾਈ ੧੯੨੨ ਨੂੰ; ਮੁਢਲੀ ਵਿਦਿਆ : ਸੈਂਟ ਜੋਜ਼ਫ ਸਕੂਲ ਬਾਰਾਂਮੂਲਾ, ਐਮ. ਏ. (ਪੰ[illegible]ਬਾਬ ਯੂਨੀ-ਵਰਸਟੀ ਚੰਡੀਗੜ, ੧੯੫[illegible]ਸ਼ਨ : ਕਸ਼ਮੀਰ ਮੇਂ ਪੰਜਾਬੀ ਜ਼ਬਾਨ ਔਰ ਅਦਬ[illegible] (ਉਰਦੂ) ; ਸੰਪਾਦਨ : ਨਿਕੀ ਨਿਕੀ ਲੋਅ, ਵੂਲਰ ਦੀਆਂ ਛੱਲਾਂ; ਸਰਨਾਵਾਂ : ੧੬੩-ਜਵਾਹਰ ਨਗਰ, ਸ੍ਰੀਨਗਰ।



**ਪ੍ਰੋ: ਪ੍ਰੇਮ ਸਿੰਘ :** ਜਨਮ : ਸ: ਸਨਮੁਖ ਸਿੰਘ ਦੇ ਘਰ ਪਿੰਡ ਜਜ਼ਬੁਗ, ਬਡਗਾਮ ਵਿਖੇ ੨੪ ਸਤੰਬਰ ੧੯੨੭ ਨੂੰ; ਵਿਦਿਆ : ਐਮ. ਏ. (ਪੰਜਾਬੀ) ਪੰਜਾਬ ਯੂਨੀਵਰਸਟੀ ਸੋਲਨ (੧੯੫੭); ਪ੍ਰਕਾਸ਼ਨ : ਨਵੇਂ ਨਜ਼ਰਾਨੇ, ਜਿਸ ਉਤੇ ਅਕੈਡਮੀ ਵਲੋਂ ਦੂਜਾ ਇਨਾਮ ਮਿਲਿਆ; ਸਰਨਾਵਾਂ : ਬਾਜ਼ਾਰ ਮਾਈ ਸੋਮਾਂ, ਸ੍ਰੀਨਗਰ ।



**ਪ੍ਰੋ: ਸੁਰਜੀਤ ਮੁਹਿੰਦਰ ਸਿੰਘ :** ਜਨਮ : ਸ: ਜਗਤ ਸਿੰਘ ਦੇ ਘਰ ਅਕਤੂਬਰ ੧੯੨੪ ਵਿਚ ਪਸ਼ਾਵਰ ਵਿਖੇ; ਮੁਢਲੀ ਵਿਦਿਆ ਮਾਡਰਨ ਕੈਂਬਰਜ ਸਕੂਲ, ਅੰਮ੍ਰਿਤਸਰ; ਐਮ. ਏ. (ਪੰਜਾਬੀ) ਪੰਜਾਬ ਯੂਨੀਵਰਸਟੀ (੧੯੫੫); ਪ੍ਰਕਾਸ਼ਨ : ਜੰਮੂ ਕਸ਼ਮੀਰ ਵਿਚ ਪੰਜਾਬੀ ਸਾਹਿਤ ਦਾ ਵਿਕਾਸ ਤੇ ਹੋਰ ਲੇਖ; ਸਰਨਾਵਾਂ : ਗੌਰਮੈਂਟ ਵਿਮੈਨ ਕਾਲਜ, ਪਰੇਡ ਗਰਾਊਂਡ, ਜੰਮੂ ।



**ਪ੍ਰੋ: ਗੁਰਚਰਨ ਸਿੰਘ ਰੇਨਾ :** ਜਨਮ : ਸ: ਜੋਧ ਸਿੰਘ ਦੇ ਘਰ ੧੯ ਜੁਲਾਈ ੧੯੩੯ ਨੂੰ ਸਿੰਘ ਪੁਰਾ (ਬਾਰਾਂ ਮੂਲਾ) ਵਿਖੇ; ਵਿਦਿਆ : ਐਮ.ਏ (ਪੰਜਾਬੀ) ਪੰਜਾਬ ਯੂਨੀਵਰਸਟੀ, ਚੰਡੀਗ[illegible] (੧੯੬੭); ਪ੍ਰਕਾਸ਼ਨ : ਰਹੱਸਵਾਦ ਤੇ ਹੋਰ [illegible] (ਛਾਪੇ ਖਾਨੇ ਵਿਚ) ਲੇਖ ਦ੍ਰਿਸ਼ਟੀ, ਪੰਜਾਬੀ ਦੁਨ[illegible] ਤੇ ਸਾਹਿਤ ਸਮਾਚਾਰ ਵਿਚ ਪ੍ਰਕਾਸ਼ਤ; ਸਰਨਾ[illegible] : ਡਿਗਰੀ ਕਾਲਜ, ਬਾਰਾਂਮੂਲਾ, ਕਸ਼ਮੀਰ ।



**ਸ੍ਰੀ ਸਰਨ ਸਿੰਘ :** ਜਨਮ ਸਰਦਾਰ ਰੰਗੀਲ ਸਿੰਘ ਦੇ ਘਰ ਪਿੰਡ ਕਾਨਹਾਮਾ ਬਾਰਾਮੂਲਾ ਵਿਖੇ ੨੭ ਅਕਤੂਬਰ, ੧੯੩੬ ਨੂੰ । ਵਿਦਿਆ ਬੀ. ਐਸ. ਸੀ; ਐਸ. ਪੀ. ਕਾਲਜ ਸ੍ਰੀਨਗਰ; A. I. F. C ਡੇਹਰਾਦੂਨ; ਪ੍ਰਕਾਸ਼ਨ : ਪ੍ਰਛਾਵਿਆਂ ਦਾ ਜੰਗਲ (ਕਵਿਤਾ ਸੰਗ੍ਰਹਿ) ਭੁਲੇਖੇ (ਕਹਾਣੀ ਸੰਗ੍ਰਹਿ) ਤੇ ਪਾਪ ਦੀ ਜੜ੍ਹ (ਕਵਿਤਾ) ਦੋ ਪੁਸਤਕਾਂ ਅਕੈਡਮੀ ਵਲੋਂ ਪੁਰਸਕਾਰਤ, ਸਰਨਾਵਾਂ : D. F. O. ਬਾਂਡੀਪੁਰਾ (ਕਸ਼ਮੀਰ)।



**ਸ੍ਰੀ ਦੀਦਾਰ ਸਿੰਘ :** ਜਨਮ, ਸ: ਕ੍ਰਿਪਾਲ ਸਿੰਘ ਦੇ ਘਰ ਪਿੰਡ ਸਰੁੰਗ ਤਹਿਸੀਲ ਬਾਗ਼, ਪੁਣਛ ਵਿਖੇ, ੧੦ ਫਰਵਰੀ ੧੯੪੦ ਨੂੰ, ਵਿਦਿਆ ਐਮ. ਏ. (ਹਿੰਦੀ) ਪੰਜਾਬ ਯੂਨੀਵਰਸਟੀ ਚੰਡੀਗੜ, ਪ੍ਰਕਾਸ਼ਨ : 'ਪਗਡੰਡੀਆਂ ਦੇ ਭੁਲੇਖੇ' (ਪੰਜਾਬੀ ਕਹਾਣੀ ਸੰਗ੍ਰਹਿ) ਧੁਦਲਕੇ (ਹਿੰਦੀ ਕਹਾਣੀ ਸੰਗ੍ਰਹਿ), ਪੰਜਾਬੀ ਪੁਸਤਕ ਨੂੰ ਅਕੈਡਮੀ ਵਲੋਂ ਪ੍ਰਥਮ ਇਨਾਮ (੧੯੭੨) ਮਿਲ ਚੁਕਾ ਹੈ। ਸਰਨਾਵਾ : ਪੰਜਾਬੀ ਸੈਕਸ਼ਨ, ਰੇਡੀਓ ਕਸ਼ਮੀਰ, ਜੰਮੂ ।



**ਸ੍ਰੀ ਗੁਰਚਰਨ ਸਿੰਘ ਗੁਲਸ਼ਨ :** ਜਨਮ: ਸ: ਸੰਤ ਸਿੰਘ ਦੇ ਘਰ ੧੩ ਅਪ੍ਰੈਲ, ੧੯੪੦ ਨੂੰ ਮੁਜ਼ਫਰਾਬਾਦ ਵਿਖੇ, ਮੁਢਲੀ ਵਿਦਿਆ ਖਾਲਸਾ ਹਾਈ ਸਕੂਲ ਸ੍ਰੀਨਗਰ, [illegible] (ਪੰਜਾਬੀ ਤੇ ਪੋਲਿਟੀਕਲ ਸਾਇੰਸ), [illegible] ਕਲੀਆਂ, ਕਾਲੀਆਂ ਰਾਤਾਂ ਤੇ ਬੁਤ ਬੋਲਦ ਹਨ [illegible] ਕਹਾਣੀ ਸੰਗ੍ਰਹਿ), ਸਰਨਾਵਾਂ : ਡਿਗਰੀ ਕਾਲੇਜ, ਬਿਮਨਾ ਸ੍ਰੀਨਗਰ (ਕਸ਼ਮੀਰ) ।



**ਸ਼੍ਰੀ ਭੂਪਿੰਦਰ ਸੂਦਨ :** ਨਾਂ : ਭੂਪਿੰਦਰ ਸਿੰਘ, ਜਨਮ : ੨੨ ਜੂਨ ੧੯੪੯ ਨੂੰ ਪੁਣਛ ਵਿਖੇ, ਵਿਦਿਆ ਐਮ. ਏ. (ਇਤਿਹਾਸ) ਜੰਮੂ ਯੂਨੀਵਰਸਟੀ 'ਚੋਂ, ਪ੍ਰਕਾਸ਼ਨ : ਕੌੜਾ ਸੱਚ ਅਤੇ ਮੈਨੂੰ ਲਭ ਲੋ (ਕਹਾਣੀ ਸੰਗ੍ਰਹਿ) ਸੰਪਾਦਨ : ਕਾਲੇ ਚਿੱਟੇ ਵਾਲ (ਕਵਿਤਾ ਸੰਗ੍ਰਹਿ), ਸਰਨਾਵਾਂ : ਐਕਸਚੇਂਜ ਰੋਡ, ਜੰਮੂ ।



**ਸ਼੍ਰੀ ਹਰਭਜਨ ਸਿੰਘ ਸਾਗਰ :** ਜਨਮ : ਸ: ਛਬੀਲ ਸਿੰਘ ਦੇ ਘਰ ਪਿੰਡ ਇਛਾਹਾਮਾ, ਤਹਿਸੀਲ ਬੀਰਵਾਹ ਵਿਖੇ ੧੭ ਅਪ੍ਰੈਲ ੧੯੪੩ ਨੂੰ, ਵਿਦਿਆ ਖਾਲਸਾ ਹਾਈ ਸਕੂਲ ਤੇ ਸ੍ਰੀ ਪਰਤਾਪ ਕਾਲਜ, ਸ੍ਰੀਨਗਰ ਵਿਚੋਂ ਪ੍ਰਾਪਤ ਕੀਤੀ, ਕਹਾਣੀਆਂ ਪੰਜਾਬੀ ਤੇ ਉਰਦੂ ਦੇ ਰਸਾਲਿਆਂ ਵਿਚ ਪ੍ਰਕਾਸਤ, ਸੁਨਾਵਾਂ : ਐਜੂਕੇਸ਼ਨ ਕਮਿਸ਼ਨਰਚ ਆਫ਼ਿਸ, ਸ੍ਰੀਨਗਰ । ਜੰਮੂ ।



**ਸ਼੍ਰੀ ਖ਼ਾਲਿਦ ਹੁਸੈਣ :** ਜਨਮ : ਜਨਾਬ ਗੁਲਾਮ ਹੁਸੈਣ ਦੇ ਘਰ ਉਧਮਪੁਰ ਸ਼ਹਿਰ ਵਿਖੇ ੧ ਅਪ੍ਰੈਲ ੧੯੪੫ ਨੂੰ, ਮੁਢਲੀ ਵਿਦਿਆ ਐਸ. ਪੀ. ਹਾਈ ਸਕੂਲ ਸ੍ਰੀਨਗਰ ਤੇ ਬੀ. ਏ. ਜੰਮੂ ਯੂਨੀਵਰਸਟੀ ਵਿਚੋਂ; ਪੰਜਾਬੀ ਕਹਾਣੀਆਂ ਦੇਸ਼ ਦੇ ਸਾਰੇ ਉਘ... ਮਾਸਕ ਪਤਰਾਂ ਵਿਚ ਪ੍ਰਕਾਸ਼ਤ, ਲੇਖ ਵੀ ਲਿਖੇ ਹ... ਸਰਨਾਵਾਂ : ਯੋਜਨਾ ਕਮਿਸ਼ਨਰਚ ਆਫ਼ਿ... ਸ੍ਰੀਨਗਰ ।



**ਸ਼੍ਰੀਮਤੀ ਚੰਦਨ ਨੇਗੀ :** ਜਨਮ : ਪਸ਼ਾਵਰ ਵਿਖੇ ਸਰਦਾਰ ਹਰਨਾਮ ਸਿੰਘ ਚੋਪੜਾ ਦੇ ਘਰ ਘਰ ੨੬ ਜੂਨ ੧੯੩੭ ਨੂੰ, ਵਿਦਿਆ ਗੁਰਮਤ ਕੰਨਿਆ ਪਾਠਸ਼ਾਲਾ ਜੰਮੂ ਵਿਚੋਂ ਪ੍ਰਾਪਤ, ਰੇਡੀਓ ਬ੍ਰਾਡਕਾਸ-ਟਰ, ਕਹਾਣੀਆਂ ਉਘੇ ਰਸਾਲਿਆਂ ਵਿਚ ਪ੍ਰਕਾਸ਼ਤ, ਸਰਨਾਵਾਂ : ਗੁਰੂ ਨਾਨਕ ਮਾਰਗ, ਜੰਮੂ ।



**ਸ਼੍ਰੀਮਤੀ ਸੁਖਬੀਰ ਕੌਰ (ਰੈਂਸ) :** ਜਨਮ : ਸਰਦਾਰ ਜਸਵੰਤ ਸਿੰਘ ਜਾਹੀ ਦੇ ਘਰ ਡੇਰਾ ਬਾਬਾ ਨਾਨਕ ਵਿਖੇ ੧੯ ਅਗੱਸਤ ੧੯੩੭ ਨੂੰ, ਪ੍ਰਕਾਸ਼ਨ : ਕਣਕ ਤੇ ਗੁਲਾਬ (ਕਹਾਣੀ ਸੰਗ੍ਰਹਿ), ਇਪਟਾ ਦੇ ਡਰਾਮਿਆਂ ਵਿਚ ਅਦਾਕਾਰੀ ਵੀ ਕੀਤੀ, ਸਰਨਾਵਾਂ : ਗੌਰਮੈਂਟ ਹਾਇਰ ਸੈਕੰਡਰੀ ਸਕੂਲ ਫਾਰ ਗਰਲਜ਼, ਮੰਡੀ ਮੁਬਾਰਕ, ਜੰਮੂ ।



**ਡਾ: ਸਸਾਰ ਚੰਦਰ :** ਜਨਮ : ਸ੍ਰੀ ਕਰਮ ਚੰਦ ਗੁਪਤਾ ਦੇ ਘਰ ਮੀਰਪੁਰ ਵਿਖੇ ੨੮ ਅਗੱਸਤ ੧੯੧੭ ਨੂੰ, ਵਿਦਿਆ ਐਮ. ਏ. ( [illegible] ਮ. ਏ. (ਹਿੰਦੀ), ਪੀ. ਐਚ. ਡੀ, [illegible] ਸ਼ਨ : ੩੫ ਦੇ ਕਰੀਬ ਪੁਸਤਕਾਂ ਪ੍ਰਕਾਸ਼ [illegible] ਹਨ ਜਿਨ੍ਹਾਂ ਵਿਚ ਪੰਜਾਬੀ ਦੀਆਂ ਦੋ ਪੁਸਤਕਾਂ [illegible] ਦੇ ਲਡੂ' ਤੇ 'ਹਿੰਦੀ ਸਾਹਿਤ ਦਾ ਇਤਿਹਾਸ' ਵੀ ਸ਼ਾਮਲ ਹਨ, ਸਰਨਾਵਾਂ : ਮੁਖੀ, ਹਿੰਦੀ ਵਿਭਾਗ, ਜੰਮੂ ਯੂਨੀਵਰਸਟੀ, ਜੰਮੂ ।



**ਸ਼੍ਰੀ ਠਾਕਰ ਸਿੰਘ 'ਜ਼ਖ਼ਮੀ'** : ਜਨਮ : ਸ: ਈਸ਼ਰ ਸਿੰਘ ਦੇ ਘਰ ਪਿੰਡ ਦੀਵਰ (ਤਰਾਲ) ਕਸ਼ਮੀਰ ਵਿਖੇ ਦਸੰਬਰ ੧੯੨੦ ਨੂੰ । ਵਿਦਿਆ : ਮੈਟਰਕ ਐਸ. ਪੀ. ਹਾਈ ਸਕੂਲ ਸ੍ਰੀਨਗਰ (੧੯੪੫) ਪ੍ਰਕਾਸ਼ਨ : 'ਕਿਣਮਿਣ' ਕਾਵਿ ਸੰਗ੍ਰਹਿ ੧੯੬੭ ਵਿਚ ਪ੍ਰਕਾਸ਼ਤ ਹੋਇਆ । ਸਰਨਾਵਾਂ : ਮਾਰਫਤ ਭੂਸ਼ਨ ਲਾਲ ਕਾਕਾਪੁਰੀ, ਦੁਕਾਨਦਾਰ, ਸੱਥੂ ਬਰਬਰ ਸ਼ਾਹ, ਸ੍ਰੀਨਗਰ (ਕਸ਼ਮੀਰ) ।



**ਸ਼੍ਰੀ ਦਰਸ਼ਨ ਸਿੰਘ 'ਅਕਾਲੀ'** : ਜਨਮ : ਸ: ਬਿਸ਼ਨ ਸਿੰਘ ਸਚਦੇਵ ਦੇ ਘਰ ਮੀਰਪੁਰ (ਹੁਣ ਆਜ਼ਾਦ ਕਸ਼ਮੀਰ ਵਿਚ) ਵਿਖੇ ੧੯ ਜੂਨ, ੧੯੨੨ ਨੂੰ; ਵਿਦਿਆ : ਅਠਵੀਂ ਤੀਕ ਵੀ. ਜੇ ਹਾਈ ਸਕੂਲ ਪੁਣਛ ਵਿਚੋਂ; ਸਰਨਾਵਾਂ : ਪੰਜਾਬੀ ਸਾਹਿਤ ਸਭਾ ਪੁਣਛ ।



**ਸ਼੍ਰੀ ਉਜਾਗਰ ਸਿੰਘ ਮਹਿਕ** : ਜਨਮ : ਸ: ਲਖਮੀਰ ਸਿੰਘ ਦੇ ਘਰ ਪਿੰਡ ਭਾਨਤੀਨ ਤਹਿਸੀਲ ਸੁਧਨੂਤੀ ਪੁਣਛ ਵਿਖੇ ੪ ਮਈ, ੧੯੩੧ ਨੂੰ, ਵਿਦਿਆ : ਐਮ. ਏ. (ਅਰਥ ਵਿਗਿਅਨ) ਪੰਜਾਬ ਯੂਨੀਵਰਸਟੀ, ਪ੍ਰਕਾਸ਼ਨ : ਝੰਨਾਂ ਦੇ ਕੰਢੇ, [illegible] (ਕਵਿਤਾ ਸੰਗ੍ਰਹਿ) ਲਾਸ਼ਾਂ ਦਾ ਸਾਗਰ (ਡ[illegible] ਉਸ ਬਦਲਾ ਲਿਆ (ਕਹਾਣੀਆਂ) ਤੇ ਅਨੋਖਾ [illegible] (ਨਾਵਲ), ਝੰਨਾਂ ਦੇ ਕੰਢੇ ਅਕਾਦਮੀ ਵਲੋਂ [illegible]ਰਸਕਾਰ ਪ੍ਰਾਪਤ ਕਰ ਚੁਕੀ ਹੈ, ਸਰਨਾਵਾਂ : ਇਸਟੀਚਯੂਟ ਆਫ਼ ਐਜੂਕੇਸ਼ਨ ਰਿਹਾੜੀ, ਜੰਮੂ ।



**ਸ਼੍ਰੀ ਅਮਰੀਕ ਸਿੰਘ 'ਸੁਖੀ'** : ਜਨਮ : ਸ: ਈਸ਼ਰ ਸਿੰਘ ਦੇ ਘਰ ਪਿੰਡ ਮੰਢੋਲ (ਪੁਣਛ) ਵਿਖੇ ੨੫ ਅਪ੍ਰੈਲ ੧੯੩੯ ਨੂੰ, ਵਿਦਿਆ : ਗਿਆਨੀ (ਜੰਮੂ-ਕਸ਼ਮੀਰ) ਪੀ. ਯੂ ਸੀ. (ਅਲੀਗੜ੍ਹ), ਗੰਦਰਭ ਮਹਾਂ ਵਿਦਿਆਲਾ ਬੰਬਈ ਤੋਂ ਸੰਗੀਤ ਪ੍ਰਵੇਸ਼ਕਾ, ਪੰਜਾਬੀ ਦਿਆਂ ਰਸਾਲਿਆਂ ਵਿਚ ਰਚਨਾਵਾਂ ਪ੍ਰਕਾਸ਼ਤ, ਆਪਣੇ ਪ੍ਰਕਾਸ਼ਨ ਦੀ ਆਮਦ ਆਮਦ, ਸਰਨਾਵਾਂ : ੧੪ ਬਟਾਲੀਅਨ ਮਹਾਰ ਰੈਜੀਮੈਂਟ ਮਾਰਫ਼ਤ ੯੯ ਆਰਮੀ ਪੋਸਟ ਆਫਿਸ ।



**ਸ਼੍ਰੀ ਜੋਗਿੰਦਰ ਸਿੰਘ 'ਪ੍ਰਦੇਸੀ'** : ਜਨਮ, ਸ੍ਰੀ ਕੁੰਜ ਲਾਲ ਟੀਚਰ ਦੇ ਘਰ ਪਿੰਡ ਮੀਰਥਲ (ਪੰਜਾਬ) ਵਿਖੇ ੫ ਨਵੰਬਰ, ੧੯੩੯ ਨੂੰ, ਵਿਦਿਆ : ਐਫ਼. ਏ. (ਪੰਜਾਬ ਯੂਨੀਵਰਸਟੀ), ਡੋਗਰੀ ਤੇ ਹਿੰਦੀ ਵਿਚ ਵੀ ਗੀਤ ਲਿਖੇ ਹਨ ਜੋ ਰੇਡੀਓ ਤੋਂ ਪ੍ਰਸਾਰਤ ਹੋਏ ਹਨ, ਸਰਨਾਵਾਂ : ਸੱਬ-ਐਡੀਟਰ, ਰੇਡੀਓ ਕਸ਼ਮੀਰ, ਜੰਮੂ ।



**ਸ਼੍ਰੀ ਕੇਵਲ ਕ੍ਰਿਸ਼ਨ ਸ਼ਾਕਰ** : ਜਨਮ : ਪੰਡਤ ਜਗਨ ਨਾਥ ਜੀ ਦੇ ਘਰ ਰਣਬੀ[illegible] ਵਿਚ ੧੧ ਨਵੰਬਰ, ੧੯੩੬ [illegible]ਐਮ. ਏ (ਇਤਿਹਾਸ ਤੇ ਪੋਲੀਟੀਕਲ [illegible]), [illegible]ਸ਼ਨ : ਪਰਛਾਵਾਂ (ਕਾਵਿ-ਸੰਗ੍ਰਹਿ) ਪ੍ਰੈਸ ਵਿਚ, ਸ[illegible]ਵਾਂ : ਹਾਈ ਸਕੂਲ, ਤਰਿਆਠ ਨੌਸ਼ਿਹਰਾ (ਰਾਜੌਰੀ) ।



**ਕੀਰਤ ਸਿੰਘ ਇਨਕਲਾਬੀ :** ਜਨਮ : ਗਿ: ਸੰਤ ਸਿੰਘ ਭਟਪੁਰੀ ਦੇ ਘਰ ਭਟ ਪੁਰਾ (ਬਾਰਾਂਮੂਲਾ) ਵਿਖੇ ੨੦ ਅਪ੍ਰੈਲ ੧੯੪੯ ਨੂੰ; ਵਿਦਿਆ : ਬੀ. ਏ. ਜੰਮੂ ਕਸ਼ਮੀਰ ਯੂਨੀਵਰਸਟੀ (੧੯੭੨,) ਐਮ. ਏ. (ਪੰਜਾਬੀ) ਪੰਜਾਬੀ ਯੂਨੀਵਰਸਟੀ ਪਟਿਆਲਾ; ਪੰਜਾਬੀ ਰਸਾਲਿਆਂ ਵਿਚ ਛਪ ਰਹੇ ਹਨ ਪਰ ਅਜੇਂ ਆਪਣਾ ਪ੍ਰਕਾਸ਼ਨ ਕੋਈ ਨਹੀਂ। ਸਰਨਾਵਾਂ : ਨੇੜੇ ਸੁਪਰ ਬਾਜ਼ਾਰ ਬਾਰਾਂਮੂਲਾ, ਕਸ਼ਮੀਰ।



**ਵਿਸ਼ਵਾ ਨਾਥ 'ਦਿਲ' :** ਜਨਮ : ਪੰਡਤ ਦੂਨੀ ਚੰਦ ਦੇ ਘਰ ਪਿੰਡ ਹੈਲਾਂ, ਤਹਿਸੀਲ ਸੁਧਨੂਤੀ ਪੁਣਛ ਵਿਖੇ ੨੯ ਫਰਵਰੀ, ੧੯੪੫ ਨੂੰ; ਵਿਦਿਆ : ਐਮ. ਐਸ. ਸੀ (ਜਿਆਲੋਜੀ) ਐਲ. ਐਲ. ਬੀ ਜੰਮੂ ਯੂਨੀਵਰਸਟੀ ੧੯੭੩; ਸਰਨਾਵਾਂ : ਪੰਜਾਬੀ ਸਾਹਿਤ ਸਭਾ, ਰਣਬੀਰ ਸਿੰਘ ਪੁਰਾ, ਜੰਮੂ।



**ਸਪਨ ਮਾਲਾ :** ਜਨਮ : ਪਹਿਲੀ ਅਪ੍ਰੈਲ ੧੯੩੨ ਨੂੰ ਪੰਡਤ ਅਮਰ ਨਾਥ 'ਸ਼ਹੀਦ' ਦੇ ਘਰ ਜੰਮੂ ਸ਼ਹਿਰ ਵਿਖੇ; ਮੁਢਲੀ ਵਿਦਿਆ ਮਾਡਲ ਅਕੈਡਮੀ ਵਿਚੋਂ ਪ੍ਰਾਪਤ ਕੀਤੀ; ਰਚਨਾਵਾਂ : ਬਾਤਾਂ ਪਾਉਂਦੀ [illegible] ਸਪਨਿਆਂ ਦੀ ਮਾਲਾ, ਤਾਰਿਆਂ ਭਰੇ ਹੁੰਗਾਰੇ, ਚੁੱਪ ਰਿਹਾ (ਸਾਰੇ ਕਾਵਿ-ਸੰਗ੍ਰਹਿ) ਹਿੰਦੀ ਸੰਗ੍ਰਹਿ 'ਤੁਮ ਨਹੀਂ ਆਏ'; ਇਹਨਾਂ ਪੁਸਤਕਾਂ [illegible] ਤੇ ਅਕਾਦਮੀ ਦੇ ਤਿੰਨ ਇਨਾਮ ਜਿਤੇ ਹਨ। ਸਰਨਾਵਾਂ : ਪੱਕਾ ਡੰਗਾ, ਜੰਮੂ।

**ਸ਼੍ਰੀ ਮਾਨ ਸਿੰਘ ਭਾਰਗਵ :** (ਕਲਮੀ ਨਾਂ ਮਾਨ ਭਾਰਗਵ); ਜਨਮ : ੨੨ ਜਨਵਰੀ, ੧੯੪੦ ਨੂੰ ਪਿੰਡ ਦਰੈੜਾਂ, ਤਹਿਸੀਲ ਸੁਧਨੂਤੀ, ਪੁਣਛ ਵਿਖੇ ਸ: ਹੁਕਮ ਸਿੰਘ ਭਾਰਗਵ ਦੇ ਘਰ। ਵਿਦਿਆ : ਐਮ. ਏ. (ਪੰਜਾਬੀ) ਪੰਜਾਬੀ ਯੂਨੀਵਰਸਟੀ, ਪਟਿਆਲਾ। ਪ੍ਰਕਾਸ਼ਨ : ਥਕਾਨ (੧੯੬੫), ਸੰਘਰਸ਼ (੧੯੭੨) ਦੋਵੇਂ ਕਵਿਤਾ ਸੰਗ੍ਰਹਿ। ਸੰਘਰਸ਼ ਤੇ ਅਕਾਦਮੀ ਦਾ ੨੦੦੦ ਰੁਪਏ ਦਾ ਪਹਿਲਾ ਇਨਾਮ ਪ੍ਰਾਪਤ। ਸੰਪਾਦਨ : ਨੂਰ ਭਰੇ ਕਿੰਗਰੇ, ਦਰਦ ਦਿਲਾਂ ਦੇ ਤੇ ਉਘੜਦੀ ਨੁਹਾਰ (ਸਹਿ-ਸੰਪਾਦਨ)। ਸਰਨਾਵਾਂ : ਰੇਲਵੇ ਲਾਈਨ, ਗੇਗੀਆਂ, ਰਣਬੀਰ ਸਿੰਘ ਪੁਰਾ, ਜੰਮੂ।

**ਸ਼੍ਰੀ ਵਿਜੇ ਸੁਮਨ ਸੋਸਨ :** ਜਨਮ : ਲਾਲਾ ਹਰੀ ਚੰਦ ਦੇ ਘਰ ਜੰਮੂ ਵਿਖੇ ੩੦ ਅਗੱਸਤ ੧੯੧੯ ਨੂੰ, ਵਿਦਿਆ : ਰੈਨਬੀਰ ਹਾਈ ਸਕੂਲ ਜੰਮੂ, ਪ੍ਰਕਾਸ਼ਨ : ਸਾਂਝਾ ਮੋਰਚਾ (ਡਰਾਮਾ), ਇਸ ਤੋਂ ਛੁਟ ਹਿੰਦੀ ਤੇ ਉਰਦੂ ਪੁਸਤਕਾਂ ਵੀ ਪ੍ਰਕਾਸ਼ਤ ਕੀਤੀਆਂ ਹਨ, ਰਿਆਸਤ ਜੰਮੂ ਦੀ ਪ੍ਰਸਿਧ ਕਵਿਤਰੀ ਸਪਨ ਮਾ[illegible] ਆਪ ਦੀ ਜੀਵਨ ਸਾਥਨ ਹੈ। ਸਰਨਾਵਾਂ : ਪੱਕਾ ਡੰਗਾ, ਜੰਮੂ।

**ਸ਼੍ਰੀ ਸੁਮੇਰ ਸਿੰਘ ਮਸਤਾਨਾ :** ਹਾਸ-ਰੱਸ ਦੇ ਕਵੀ, ਪ੍ਰਕਾਸ਼ਨ : 'ਮਸਤ ਟਕੋਰਾਂ', ਜਿਸ ਤੇ ਅਕਾਦਮੀ ਦਾ ਦੂਜਾ ਇਨਾਮ ਪ੍ਰਾਪਤ ਕੀਤਾ, ਸਰਨਾਵਾਂ : ਡੈਂਟਲ ਟੈਕਨੀਸ਼ੀਅਨ, ਡਾਂਗੀਵਾਚਾ, ਬਾਰਾਮੂਲਾ (ਕਸ਼ਮੀਰ)।

**ਸ਼੍ਰੀ ਦਲੀਪ ਸਿੰਘ ਬਿਜਲੀ :** ਦੇਸ਼ ਪਿਆਰ ਦੀਆਂ ਕਵਿਤਾਵਾਂ ਲਿਖਦੇ ਹਨ, ਸਰਨਾਵਾਂ : ਦਸਵੀਂ ਬਟਾਲੀਅਨ ਜੈਕ ਰਾਈਫਲਜ਼, ਮਾਰਫ਼ਤ ੯੯ ਪੋਸਟ ਆਫ਼ਿਸ।

**ਸ਼੍ਰੀ ਸੁਰਿੰਦਰ ਸਿੰਘ ਬੀਰ :** ਰਿਆਸਤ ਦੇ ਨੌਜੁਆਨ ਕਵੀ, ਸਰਨਾਵਾਂ : ਮਾਰਫ਼ਤ ਤਰਲੋਕ ਸਿੰਘ ਰਾਹੀ, ਅਮੀਰਾ [illegible]ਨਗਰ, ਕਸ਼ਮੀਰ।

**ਸ਼੍ਰੀ ਅਮਰੀਕ ਸਿੰਘ ਮ[illegible] :** ਸਰਦਾਰ ਮਾਨ ਸਿੰਘ ਦੇ ਘਰ ਪਿੰਡ ਨਾੜ ਸ਼ੇਰ ਅਲੀ ਖਾਨ (ਪੁਣਛ) ਵਿਖੇ ੨੦ ਅਗ[illegible] ੧੯੪੧ ਨੂੰ; ਵਿਦਿਆ : ਬੀ. ਏ, ਬੀ. ਐਡ, ਸਰਨਾਵਾਂ : ਮਿਡਲ ਸਕੂਲ, ਕੂੰਧ, ਜੰਮੂ।

**ਸ਼੍ਰੀ ਮਨੋਹਰ ਸਿੰਘ ਚਾਕਰ :** ਸਰਫਰਾਜ਼ ਤਹਿਸੀਲ ਜਾਫ਼ਰੀ ਦੇ ਸ਼ਾਗਿਰਦ, ਸਰਨਾਵਾਂ : ਸਿੰਬਲ ਕੈਂਪ, ਜੰਮੂ ।

**ਸਾਈਂ ਮੁਹੰਮਦ ਦੀਨ 'ਕਾਦਰੀ' :** ਇਬਨ ਬਾਬਾ ਸਾਈਂ ਸੋਹੜੀਆ ਸਾਹਿਬ ਵਸਨੀਕ ਜੜ੍ਹਾਂ ਵਾਲੀ ਗਲੀ, ਮਹਿੰਡਰ ਪੁਣਛ, ਪ੍ਰਕਾਸ਼ਨ : ਗੁਲਸ਼ਨ ਮੁਹੰਮਦੀ (ਗੁਜਰੀ ਤੇ ਪੰਜਾਬੀ ਵਿਚ ਕਾਵਿ-ਸੰਗ੍ਰਹਿ), ਸਰਨਾਵਾਂ : ਮਾਰਫ਼ਤ ਬਜ਼ਮ-ਏ-ਅਦਬ, ਸੂਰਨਕੋਟ ਪੁਣਛ ।

---

